# ਗੁਰਅਸਤੋਤ੍ਰ

(ੴ ਸਤਿਗੁਰਪ੍ਰਸਾਦਿ ॥ ਪਾਤਿਸਾਹੀ ੧੦ ॥)

ਦੋਹਰਾ ॥

ਤਿਨਿ ਬੇਦਿਯਨ ਕੇ ਕੁਲ ਬਿਖੈ ਪ੍ਰਗਟੈ ਨਾਨਕ ਰਾਇ ॥ ਸਭ ਸਿੱਖਨ ਕੋ ਸੁਖ ਦਏ ਜਹੱ ਤਹੱ ਭਏ ਸਹਾਇ ॥੪ ॥੨੦੩ ॥

ਚੌਪਈ ॥

ਤਿਨਿ ਇਹੁ ਕਲ ਮੋ ਧਰਮੁ ਚਲਾਯੋ ॥ ਸਭ ਸਾਧਨ ਕੋ ਰਾਹੁ ਬਤਾਯੋ ॥ ਜੋ ਤਾ ਕੇ ਮਾਰਗੁ ਮਹਿ ਆਏ ॥ ਤੇ ਕਬਹੂੰ ਨਹੀ ਪਾਪ ਸੰਤਾਏ ॥੫ ॥੨੦੪ ॥

ਜੇ ਜੇ ਪੰਥ ਤਵਨ ਕੇ ਪਰੇ ॥ ਪਾਪ ਤਾਪ ਤਿਨ

ਕੇ ਪ੍ਰਭ ਹਰੇ ॥ ਦੂਖ ਭੂਖ ਕਬਹੂੰ ਨ ਸੰਤਾਏ ॥ ਕਾਲ ਜਾਲ ਕੇ ਬੀਚ ਨ ਆਏ ॥੬ ॥੨੦੫ ॥

ਨਾਨਕਿ ਅੰਗਦ ਕੋ ਬਪੁ ਧਰਾ ॥ ਧਰਮ ਪ੍ਰਚੁਰਿ ਇਹ ਜਗ ਮੋ ਕਰਾ ॥ ਅਮਰਦਾਸ ਪੁਨਿ ਨਾਮੁ ਕਹਾਯੋ ॥ ਜਨੁ ਦੀਪਕ ਤੇ ਦੀਪ ਜਗਾਯੋ ॥੭ ॥੨੦੬ ॥

ਜਬ ਬਰਦਾਨਿ ਸਮੈ ਵਹੁ ਆਵਾ ॥ ਰਾਮਦਾਸ ਤਬ ਗੁਰੂ ਕਹਾਵਾ ॥ ਤਿਹਿ ਬਰਦਾਨਿ ਪੁਰਾਤਨਿ ਦੀਆ ॥ ਅਮਰਦਾਸ ਸੁਰਪੁਰਿ ਮਗੁ ਲੀਆ ॥੮ ॥੨੦੭ ॥

ਸ੍ਰੀ ਨਾਨਕਿ ਅੰਗਦ ਕਰਿ ਮਾਨਾ ॥ ਅਮਰਦਾਸ ਅੰਗਦਿ ਪਹਿਚਾਨਾ ॥ ਅਮਰਦਾਸਿ ਰਾਮਦਾਸ ਕਹਾਯੋ ॥ ਸਾਧੁਨ ਲਖਾ* ਮੂੜ੍ਹ ਨਹਿ ਪਾਯੋ ॥੯ ॥੨੦੮ ॥

ਭਿੰਨਿ ਭਿੰਨਿ ਸਭਹੂੰ ਕਰਿ ਜਾਨਾ ॥ ਏਕ ਰੂਪਿ

---

* ਲਖਾ ਪੋਲਾ ਬੋਲੋ।

ਕਿਨਹੂੰ ਪਹਿਚਾਨਾ ॥ ਜਿਨਿ ਜਾਨਾ ਤਿਨਿ ਹੀ ਸਿਧਿ ਪਾਈ ॥ ਬਿਨੁ ਸਮਝੇ ਸਿਧਿ ਹਾਥਿ ਨ ਆਈ ॥੧੦ ॥ ੨੦੯ ॥

ਰਾਮਦਾਸ ਹਰਿ ਸੌਂ ਮਿਲਿ ਗਏ ॥ ਗੁਰਤਾ ਦੇਤ ਅਰਜੁਨਹਿ ਭਏ ॥ ਜਬ ਅਰਜੁਨ ਪ੍ਰਭਲੋਕ ਸਿਧਾਏ ॥ ਹਰਿਗੋਬਿੰਦ ਤਿਹ ਠਾਂ ਠਹਰਾਏ ॥੧੧ ॥੨੧੦ ॥

ਹਰਿਗੋਬਿੰਦ ਪ੍ਰਭਲੋਕ ਸਿਧਾਰੇ ॥ ਹਰੀਰਾਇ ਤਿਹ ਠਾਂ ਬੈਠਾਰੇ ॥ ਹਰੀਕ੍ਰਿਸਨ ਤਿਨਿ ਕੇ ਸੁਤ ਵਏ ॥ ਤਿਨਿ ਤੇ ਤੇਗਬਹਾਦੁਰ ਭਏ ॥੧੨ ॥੨੧੧ ॥

ਤਿਲਕ ਜੰਞੂ ਰਾਖਾ ਪ੍ਰਭ ਤਾ ਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥ ਸਾਧਨ ਹੇਤੁ ਇਤੀ ਜਿਨਿ ਕਰੀ ॥ ਸੀਸੁ ਦੀਆ ਪਰੁ ਸੀ ਨ ਉਚਰੀ ॥੧੩ ॥ ੨੧੨ ॥

ਧਰਮ ਹੇਤੁ ਸਾਕਾ ਜਿਨਿ ਕੀਆ ॥ ਸੀਸੁ ਦੀਆ ਪਰੁ ਸਿਰਰੁ ਨ ਦੀਆ ॥ ਨਾਟਕ ਚੇਟਕ ਕੀਏ ਕੁਕਾਜਾ ॥ ਪ੍ਰਭ ਲੋਗਨ ਕਹ ਆਵਤ ਲਾਜਾ ॥੧੪ ॥ ੨੧੩ ॥

ਦੋਹਰਾ ॥

ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭਪੁਰਿ ਕਿਯਾ* ਪਯਾਨ ॥ ਤੇਗਬਹਾਦੁਰ ਸੀ ਕ੍ਰਿਆ ਕਰੀ ਨ ਕਿਨਹੂੰ ਆਨਿ ॥੧੫ ॥੨੧੪ ॥

ਤੇਗਬਹਾਦੁਰ ਕੇ ਚਲਤ ਭਯੋ ਜਗਤ ਕੋ ਸੋਕ ॥ ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰਲੋਕਿ ॥੧੬ ॥ ੨੧੫ ॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਪਾਤਿਸਾਹੀ ਬਰਨਨੰ ਨਾਮ ਪੰਚਮੋ ਧਿਆਉ ਸਮਾਪਤਮਸਤੁ ਸੁਭਮਸਤੁ ॥੫ ॥ ਅਫਜੂ ॥

ਚੌਪਈ ॥

ਅਬ ਮੈ ਅਪਨੀ ਕਥਾ ਬਖਾਨੋ ॥ ਤਪ ਸਾਧਤਿ ਜਿਹ ਬਿਧਿ ਮੁਹਿ ਆਨੋ ॥ ਹੇਮਕੁੰਟ ਪਰਬਤ ਹੈ ਜਹਾਂ ॥ ਸਪਤ ਸ੍ਰਿੰਗ ਸੋਭਿਤ ਹੈ ਤਹਾਂ ॥੧ ॥੨੧੬ ॥

---

* ਕੀਆ ਵਾਂਗ ਪੜ੍ਹੋ ।

ਸਪਤਸ੍ਰਿੰਗ ਤਿਹ ਨਾਮੁ ਕਹਾਵਾ ॥ ਪੰਡੁਰਾਜ ਜਹ ਜੋਗੁ ਕਮਾਵਾ ॥ ਤਹ ਹਮ ਅਧਿਕ ਤਪੱਸਜਾ ਸਾਧੀ ॥ ਮਹਾਕਾਲ ਕਾਲ ਕਾ* ਅਰਾਧੀ ॥੨ ॥੨੧੭ ॥

ਇਹਿ ਬਿਧਿ ਕਰਤ ਤਪੱਸਜਾ ਭਯੋ ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥ ਤਾਤ ਮਾਤ ਮੁਰ ਅਲਖ ਅਰਾਧਾ ॥ ਬਹੁ ਬਿਧਿ ਜੋਗ ਸਾਧਨਾ ਸਾਧਾ ॥੩ ॥੨੧੮ ॥

ਤਿਨ ਜੋ ਕਰੀ ਅਲਖ* ਕੀ ਸੇਵਾ ॥ ਤਾ ਤੇ ਭਏ ਪ੍ਰਸੰਨਿ ਗੁਰਦੇਵਾ ॥ ਤਿਨਿ ਪ੍ਰਭੁ ਜਬ ਆਇਸੁ ਮੁਹਿ ਦਿਯਾ* ॥ ਤਬ ਹਮ ਜਨਮ ਕਲੂ ਮਹਿ ਲਿਯਾ* ॥੪ ॥ ੨੧੯ ॥

ਚਿਤੁ ਨ ਭਯੋ ਹਮਰੋ ਆਵਨ ਕਹ ॥ ਚੁਭੀ ਰਹੀ ਸੁਤਿ ਪ੍ਰਭੁ ਚਰਨਨ ਮਹਿ ॥ ਜਿਉ ਤਿਉ ਪ੍ਰਭ ਹਮ ਕੋ

---

* ਉਚਾਰਣ ਸੇਧ :- ਅ-ਲਖ ਪੜ੍ਹੋ ਅਤੇ ਦੀਆ, ਲੀਆ ਵਾਂਗ ਬੋਲੋ ।

*ਕੁਝ ਸੰਪ੍ਰਦਾਈ ਵਿਦ੍ਵਾਨ ਮਹਾਕਾਲ= ਬ੍ਰਹਮ ਅਤੇ ਕਾਲਕਾ=ਮਾਯਾ ਭਾਵ ਮਾਯਾ ਸਬਲ ਬ੍ਰਹਮ ਅਰਥ ਕਰਦੇ ਹਨ ਅਤੇ ਪਾਠ ਕਾਲਕਾ ਇਕੱਠਾ ਮੰਨਦੇ ਹਨ ।

ਸਮਝਾਯੋ ॥ ਇਮ ਕਹਿ ਕੈ ਇਹ ਲੋਕਿ ਪਠਾਯੋ ॥੫ ॥
੨੨੦ ॥ (ਦਸਮ ੫੩-੫੪)

ਅਕਾਲ ਪੁਰਖੁ ਬਾਚ ॥

ਚੌਪਈ ॥

ਮੈ ਅਪਨਾ ਸੁਤ ਤੋਹਿ ਨਿਵਾਜਾ ॥ ਪੰਥੁ ਪ੍ਰਚੁਰ ਕਰਬੇ ਕਹੁ ਸਾਜਾ ॥ ਜਾਹਿ ਤਹਾਂ ਤੈਂ ਧਰਮੁ ਚਲਾਇ ॥ ਕੁਬੁਧਿ ਕਰਨ ਤੇ ਲੋਕ ਹਟਾਇ ॥੨੯ ॥੨੪੪ ॥

ਕਬਿ ਬਾਚ ॥ ਦੋਹਰਾ ॥

ਠਾਢ ਭਯੋ ਮੈ ਜੋਰਿ ਕਰ ਬਚਨ ਕਹਾ ਸਿਰ ਨਯਾਇ ॥ ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥੩੦ ॥੨੪੫ ॥

ਚੌਪਈ ॥

ਇਹ ਕਾਰਨਿ ਪ੍ਰਭ ਮੋਹਿ ਪਠਾਯੋ ॥ ਤਬ ਮੈ ਜਗਤਿ ਜਨਮੁ ਧਰਿ ਆਯੋ ॥ ਜਿਮ ਤਿਨਿ ਕਹੀ ਇਨੈ ਤਿਮ ਕਹਿਹੌਂ ॥ ਅਉਰ ਕਿਸੂ ਤੇ ਬੈਰ ਨ ਗਹਿਹੌਂ ॥੩੧ ॥੨੪੬ ॥

ਜੇ ਹਮ ਕੋ ਪਰਮੇਸੁਰ ਉਚਰਿਹੈ ॥ ਤੇ ਸਭ ਨਰਕਿ ਕੁੰਡ ਮਹਿ ਪਰਿਹੈ ॥ ਮੋ ਕੋ ਦਾਸੁ ਤਵਨ ਕਾ ਜਾਨੋ ॥ ਯਾ ਮੈ ਭੇਦੁ ਨ ਰੰਚ ਪਛਾਨੋ ॥੩੨ ॥੨੪੭ ॥

ਮੈ ਹੋਂ ਪਰਮ ਪੁਰਖੁ ਕੋ ਦਾਸਾ ॥ ਦੇਖਨਿ ਆਯੋ ਜਗਤ ਤਮਾਸਾ ॥ ਜੋ ਪ੍ਰਭੁ ਜਗਤਿ ਕਹਾ ਸੋ ਕਹਿ ਹੌਂ ॥ ਮ੍ਰਿਤੁ ਲੋਗ ਤੇ ਮੋਨਿ ਨ ਰਹਿਹੌਂ ॥੩੩ ॥੨੪੮ ॥

(ਦਸਮ ੫੬)

ਅਥ ਕਬਿ ਜਨਮ ਕਥਨੰ ॥

ਚੌਪਈ ॥

ਮੁਰ ਪਿਤ ਪੂਰਬਿ ਕੀਯਸਿ ਪਯਾਨਾ* ॥ ਭਾਂਤਿ ਭਾਂਤਿ ਕੇ ਤੀਰਥਿ ਨ੍ਹਾਨਾ ॥ ਜਬ ਹੀ ਜਾਤ ਤ੍ਰਿਬੇਣੀ ਭਏ ॥ ਪੁੰਨ ਦਾਨ ਦਿਨ ਕਰਤ ਬਿਤਏ ॥੧ ॥੨੮੦ ॥

ਤਹੀ ਪ੍ਰਕਾਸ ਹਮਾਰਾ ਭਯੋ ॥ ਪਟਨਾ ਸਹਰ ਬਿਖੈ ਭਵ ਲਯੋ ॥ ਮੱਦ੍ਰ ਦੇਸ ਹਮ ਕੋ ਲੇ ਆਏ ॥ ਭਾਂਤਿ ਭਾਂਤਿ ਦਾਈਅਨ ਦੁਲਰਾਏ ॥੨ ॥੨੮੧ ॥

---

* ਕੀਅਸਿ ਪਿਆਨਾ ਪੜ੍ਹੋ ।

ਕੀਨੀ ਅਨਿਕ ਭਾਂਤਿ ਤਨਿ ਰੱਛਾ ॥ ਦੀਨੀ ਭਾਂਤਿ ਭਾਂਤਿ ਕੀ ਸਿੱਛਾ ॥ ਜਬ ਹਮ ਧਰਮ ਕਰਮ ਮੋ ਆਏ ॥ ਦੇਵਲੋਕਿ ਤਬ ਪਿਤਾ ਸਿਧਾਏ ॥੩ ॥੨੮੨ ॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਾਮ ਸਪਤਮੋ ਧਿਆਇ ਸਮਾਪਤਮਸਤੁ ਸੁਭਮਸਤੁ ॥੭ ॥ ਅਫਜੂ ॥ ੨੮੨ ॥ (ਦਸਮ ੫੯)

## ਅਥ ਗ੍ਰੰਥ ਸਥਾਪਨ ਮਹਾਤਮ

## ਸ੍ਰੀ ਸਤਿਗੁਰੂ ਬਿਗ੍ਰਹ ਕਥਤੇ ॥ ਤ੍ਵ ਬਲਿ ॥

## ਬਿਸਨੁਪਦ ਪੁੰਨਯਾਕੀ ॥

ਆਪਨਪੌ ਸ੍ਰੀ ਖਾਲਸਹਿ ਸੌਂਪਾ ਦੁਤਿਯਾ ਰੂਪ ਸਤਿਗੁਰੂ ਗ੍ਰੰਥਾ ॥ ਬੋਲਨ ਸਤਿਗੁਰ ਸਬਦ ਸੰਭਾਖਨ ਨਾਮ ਗੋੁਬਿੰਦ ਕੀਰਤਨਿ ਸੰਥਾ ॥ ਗੁਨਾਨੁਵਾਦ ਪੁਨਿ ਸਿਫਤਿ ਸਲਾਹਨਿ ਊਠਤ ਬੈਠਤਿ ਸੈਨ ਕਰੰਥਾ ॥ ਪਾਵਨ

ਪੰਥ ਖਾਲਸਹਿ ਪ੍ਰਗਟਯੋ ਚਾਰ ਵਰਨ ਆਸ੍ਰਮ ਸੁਭ ਪੰਥਾ॥ ੧॥ ਇਨ ਕੇ ਦਰਸ ਸਤਿਗੁਰ ਕੋ ਦਰਸਨ ਬੋਲਨੁ ਗੁਰੂ ਸਬਦੁ ਗੁਰੁ ਗ੍ਰੰਥਾ॥ ਦ੍ਵਾਦਸਿ ਰੂਪ ਸਤਿਗੁਰੁ ਏ ਕਹਿਯਤਿ ਦ੍ਵਾਦਸਿ ਭਾਨੁ ਪ੍ਰਗਟ ਹਰਿ ਸੰਤਾ॥ ਪ੍ਰਤਯਖ ਕਲਾ ਪਾਰਬ੍ਰਹਮ ਧਣੀ ਛੈ ਗ੍ਰੰਥ ਪੰਥ ਖਾਲਸ ਵਰਤੰਤਾ॥ ਦਾਸ ਗੋਬਿੰਦ* ਫਤਹ ਸਤਿਗੁਰੂ ਕੀ ਖਾਸ ਗ੍ਰੰਥ ਗੁਰੁ ਰੂਪ ਬਦੰਤਾ॥ ੨॥ ਦੁਪਦ੧॥
ਇਤਿ ਸਤਿਗੁਰੁ ਬਿਗ੍ਰਹ ਗ੍ਰੰਥ ਬਿਰਚਿਤੰ ਸੁਭੰ ॥੧॥
੩੧੫ ॥੪੪੭ ॥੩੧੬੬ ॥

(ਸ੍ਰੀ ਸਰਬਲੋਹ ਪ੍ਰਕਾਸ਼)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਿਹ॥

---

*ਗੁ. ਸ਼ਹੀਦੀ ਬਾਗ ਵਾਲੀ ਬੀੜ 'ਚ ਦਾਸ ਗੋਬਿੰਦ ਸਿੰਘ ਪਾਠ ਲਿਖਿਆ ਹੈ

# ਰਹਰਾਸਿ ਸਾਹਿਬ

ਸਲੋਕ ਮ: ੧ ॥

ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ ॥ ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥੧ ॥

ਮ: ੧ ॥

ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥

(ਅੰਗ ੧੨੯੧)

ਹਰਿ ਜੁਗੁ ਜੁਗੁ* ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥ ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥ ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥ ਜਨ ਨਾਨਕ

* ਜੁੱਗੁ-ਜੁੱਗੁ ਠਰੰਮੇ ਨਾਲ ਪੜ੍ਹੋ ।

ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ ॥੪॥
੬॥੧੩॥੨੦॥

(ਅੰਗ ੪੫੧)

(ੴ ਸਤਿਗੁਰ ਪ੍ਰਸਾਦਿ ॥)

ਸਲੋਕੁ ਮਹਲਾ ੧ ॥

ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥ ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ ॥੧॥ ਬਲਿਹਾਰੀ ਕੁਦਰਤਿ ਵਸਿਆ ॥ ਤੇਰਾ ਅੰਤੁ ਨ ਜਾਈ ਲਖਿਆ* ॥੧॥ ਰਹਾਉ ॥ ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ ॥ ਤੂੰ ਸਚਾ ਸਾਹਿਬੁ ਸਿਫਤਿ ਸੁਆਲ੍ਹਿਉ ਜਿਨਿ ਕੀਤੀ ਸੋ ਪਾਰਿ ਪਇਆ ॥ ਕਹੁ ਨਾਨਕ ਕਰਤੇ ਕੀਆ ਬਾਤਾ ਜੋ ਕਿਛੁ ਕਰਣਾ ਸੁ ਕਰਿ ਰਹਿਆ ॥੨॥

(ਅੰਗ ੪੬੯)

---

* ਲਖਿਆ ਪੋਲਾ ਬੋਲੋ ।

## ਸੋਦਰੁ ਰਾਗੁ ਆਸਾ ਮਹਲਾ ੧

ੴ ਸਤਿਗੁਰ ਪ੍ਰਸਾਦਿ ॥

ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥ ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ ॥ ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ॥ ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ ਗਾਵੈ ਰਾਜਾਧਰਮੁ ਦੁਆਰੇ ॥ ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਬੀਚਾਰੇ ॥ ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ॥ ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ ॥ ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ ਤੁਧਨੋ ਸਾਧ ਬੀਚਾਰੇ ॥ ਗਾਵਨਿ ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ ॥ ਗਾਵਨਿ

ਤੁਧਨੋ ਪੰਡਿਤ ਪੜਨਿ ਰਖੀਸੁਰ ਜੁਗੁ ਜੁਗੁ* ਵੇਦਾ ਨਾਲੇ ॥ ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ* ਪਇਆਲੇ ॥ ਗਾਵਨਿ ਤੁਧਨੋ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥ ਗਾਵਨਿ ਤੁਧਨੋ ਜੋਧ ਮਹਾ ਬਲ ਸੂਰਾ ਗਾਵਨਿ ਤੁਧਨੋ ਖਾਣੀ ਚਾਰੇ ॥ ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ॥ ਸੇਈ ਤੁਧਨੋ ਗਾਵਨਿ ਜੋ ਤੁਧੁ ਭਾਵਨਿ ਰਤੇ* ਤੇਰੇ ਭਗਤ ਰਸਾਲੇ ॥ ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥ ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥ ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥ ਕਰਿ ਕਰਿ ਦੇਖੈ ਕੀਤਾ ਆਪਣਾ ਜਿਉ ਤਿਸ ਦੀ ਵਡਿਆਈ ॥ ਜੋ ਤਿਸੁ ਭਾਵੈ ਸੋਈ ਕਰਸੀ

---

* ਜੁੱਗ ਜੁੱਗ ਅਤੇ ਮੱਛ, ਰੱਤੇ ਬੋਲੋ।

ਫਿਰਿ ਹੁਕਮੁ ਨ ਕਰਣਾ ਜਾਈ ॥ ਸੋ ਪਾਤਿਸਾਹੁ ਸਾਹਾ ਪਤਿਸਾਹਿਬੁ ਨਾਨਕ ਰਹਣੁ ਰਜਾਈ ॥੧ ॥

ਆਸਾ ਮਹਲਾ ੧ ॥

ਸੁਣਿ ਵਡਾ ਆਖੈ ਸਭੁ ਕੋਇ ॥ ਕੇਵਡੁ ਵਡਾ ਡੀਠਾ ਹੋਇ ॥ ਕੀਮਤਿ ਪਾਇ ਨ ਕਹਿਆ ਜਾਇ ॥ ਕਹਣੈ ਵਾਲੇ ਤੇਰੇ ਰਹੇ ਸਮਾਇ ॥੧ ॥ ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥ ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥੧ ॥ ਰਹਾਉ ॥ ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥ ਸਭਿ ਕੀਮਤਿ ਮਿਲਿ ਕੀਮਤਿ ਪਾਈ ॥ ਗਿਆਨੀ ਧਿਆਨੀ ਗੁਰ ਗੁਰਹਾਈ ॥ ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥ ਸਭਿ ਸਤ ਸਭਿ ਤਪ ਸਭਿ ਚੰਗਿਆਈਆ ॥ ਸਿਧਾ* ਪੁਰਖਾ ਕੀਆ ਵਡਿਆਈਆ ॥ ਤੁਧੁ ਵਿਣੁ ਸਿਧੀ* ਕਿਨੈ ਨ ਪਾਈਆ ॥ ਕਰਮਿ ਮਿਲੈ ਨਾਹੀ ਠਾਕਿ ਰਹਾਈਆ ॥

---

* ਸਿੱਧਾ, ਸਿੱਧੀ ਬੋਲੋ ।

ਆਖਣ ਵਾਲਾ ਕਿਆ ਵੇਚਾਰਾ ॥ ਸਿਫਤੀ ਭਰੇ ਤੇਰੇ ਭੰਡਾਰਾ ॥ ਜਿਸੁ ਤੂ ਦੇਹਿ ਤਿਸੈ ਕਿਆ ਚਾਰਾ ॥ ਨਾਨਕ ਸਚੁ ਸਵਾਰਣਹਾਰਾ ॥੪॥੨॥

ਆਸਾ ਮਹਲਾ ੧ ॥

ਆਖਾ ਜੀਵਾ ਵਿਸਰੈ ਮਰਿ ਜਾਉ ॥ ਆਖਣਿ ਅਉਖਾ ਸਾਚਾ ਨਾਉ ॥ ਸਾਚੇ ਨਾਮ ਕੀ ਲਾਗੈ ਭੂਖ ॥ ਉਤੁ ਭੂਖੈ ਖਾਇ ਚਲੀਅਹਿ ਦੂਖ ॥੧॥ ਸੋ ਕਿਉ ਵਿਸਰੈ ਮੇਰੀ ਮਾਇ ॥ ਸਾਚਾ ਸਾਹਿਬੁ ਸਾਚੈ ਨਾਇ ॥੧॥ ਰਹਾਉ ॥ ਸਾਚੇ ਨਾਮ ਕੀ ਤਿਲੁ ਵਡਿਆਈ ॥ ਆਖਿ ਥਕੇ* ਕੀਮਤਿ ਨਹੀ ਪਾਈ ॥ ਜੇ ਸਭਿ ਮਿਲਿ ਕੈ ਆਖਣ ਪਾਹਿ ॥ ਵਡਾ ਨ ਹੋਵੈ ਘਾਟਿ ਨ ਜਾਇ ॥੨॥ ਨਾ ਓਹੁ ਮਰੈ ਨ ਹੋਵੈ ਸੋਗੁ ॥ ਦੇਦਾ ਰਹੈ ਨ ਚੂਕੈ ਭੋਗੁ ॥ ਗੁਣੁ ਏਹੋ ਹੋਰੁ ਨਾਹੀ ਕੋਇ ॥ ਨਾ ਕੋ ਹੋਆ ਨਾ ਕੋ ਹੋਇ ॥੩॥ ਜੇਵਡੁ ਆਪਿ ਤੇਵਡ

* ਥੱਕੇ ਬੋਲੋ ।

ਤੇਰੀ ਦਾਤਿ ॥ ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥ ਖਸਮੁ ਵਿਸਾਰਹਿ ਤੇ ਕਮਜਾਤਿ ॥ ਨਾਨਕ ਨਾਵੈ ਬਾਝੁ ਸਨਾਤਿ ॥੪॥੩॥

ਰਾਗੁ ਗੂਜਰੀ ਮਹਲਾ ੪ ॥

ਹਰਿ ਕੇ ਜਨ ਸਤਿਗੁਰ ਸਤਪੁਰਖਾ ਬਿਨਉ ਕਰਉ ਗੁਰ ਪਾਸਿ ॥ ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥੧॥ ਮੇਰੇ ਮੀਤ ਗੁਰਦੇਵ ਮੋ ਕਉ ਰਾਮ ਨਾਮੁ ਪਰਗਾਸਿ ॥ ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ ॥੧॥ ਰਹਾਉ ॥ ਹਰਿਜਨ ਕੇ ਵਡ ਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥ ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ ਸੰਗਤਿ ਗੁਣ ਪਰਗਾਸਿ ॥ ੨ ॥ ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ ॥ ਜੋ

ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥੩॥ ਜਿਨ ਹਰਿਜਨ ਸਤਿਗੁਰ ਸੰਗਤਿ ਪਾਈ ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥ ਧਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ ਮਿਲਿ ਜਨ ਨਾਨਕ ਨਾਮੁ ਪਰਗਾਸਿ ॥੪॥੪॥

ਰਾਗੁ ਗੂਜਰੀ ਮਹਲਾ ੫ ॥

ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥ ਸੈਲ ਪਥਰ* ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥ ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥ ਗੁਰਪ੍ਰਸਾਦਿ ਪਰਮਪਦੁ ਪਾਇਆ ਸੂਕੇ ਕਾਸਟ ਹਰਿਆ ॥੧॥ ਰਹਾਉ ॥ ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ ॥ ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥੨॥ ਊਡੇ ਊਡਿ ਆਵੈ ਸੈ

* ਪੱਥਰ ਬੋਲੋ ।

ਕੋਸਾ ਤਿਸੁ ਪਾਛੈ ਬਚਰੇ ਛਰਿਆ ॥ ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥੩॥ ਸਭਿ ਨਿਧਾਨ ਦਸਅਸਟ ਸਿਧਾਨ* ਠਾਕੁਰ ਕਰ ਤਲ ਧਰਿਆ ॥ ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ ॥੪॥੫॥

ਰਾਗੁ ਆਸਾ ਮਹਲਾ ੪ ਸੋ ਪੁਰਖੁ
ੴ ਸਤਿਗੁਰ ਪ੍ਰਸਾਦਿ ॥

ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ ॥ ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ ਸਚੇ ਸਿਰਜਣਹਾਰਾ ॥ ਸਭਿ ਜੀਅ ਤੁਮਾਰੇ ਜੀ ਤੂੰ ਜੀਆ ਕਾ ਦਾਤਾਰਾ ॥ ਹਰਿ ਧਿਆਵਹੁ ਸੰਤਹੁ ਜੀ ਸਭਿ ਦੂਖ ਵਿਸਾਰਣਹਾਰਾ ॥ ਹਰਿ ਆਪੇ ਠਾਕੁਰੁ ਹਰਿ ਆਪੇ ਸੇਵਕੁ ਜੀ ਕਿਆ

---

* ਸਿੱਧਾਨ ਬੋਲੋ।

ਨਾਨਕ ਜੰਤ ਵਿਚਾਰਾ ॥੧॥ ਤੂ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ ॥ ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ ॥ ਤੂੰ ਆਪੇ ਦਾਤਾ ਆਪੇ ਭੁਗਤਾ ਜੀ ਹਉ ਤੁਧੁ ਬਿਨੁ ਅਵਰੁ ਨ ਜਾਣਾ ॥ ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ ਤੇਰੇ ਕਿਆ ਗੁਣ ਆਖਿ ਵਖਾਣਾ ॥ ਜੋ ਸੇਵਹਿ ਜੋ ਸੇਵਹਿ ਤੁਧੁ ਜੀ ਜਨੁ ਨਾਨਕੁ ਤਿਨ ਕੁਰਬਾਣਾ ॥੨॥ ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ ਸੇ ਜਨ ਜੁਗ ਮਹਿ ਸੁਖਵਾਸੀ ॥ ਸੇ ਮੁਕਤੁ ਸੇ ਮੁਕਤੁ ਭਏ ਜਿਨ ਹਰਿ ਧਿਆਇਆ ਜੀ ਤਿਨ ਤੂਟੀ ਜਮ ਕੀ ਫਾਸੀ ॥ ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ ਤਿਨ ਕਾ ਭਉ ਸਭੁ ਗਵਾਸੀ ॥ ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ ਤੇ ਹਰਿ ਹਰਿ ਰੂਪਿ ਸਮਾਸੀ ॥ ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀ ਜਨੁ ਨਾਨਕੁ ਤਿਨ ਬਲਿ ਜਾਸੀ ॥੩॥

ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ ਭਰੇ ਬਿਅੰਤ ਬੇਅੰਤਾ ॥ ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ ਹਰਿ ਅਨਿਕ ਅਨੇਕ ਅਨੰਤਾ ॥ ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ ਤਪੁ ਤਾਪਹਿ ਜਪਹਿ ਬੇਅੰਤਾ ॥ ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ ਕਰਿ ਕਿਰਿਆ ਖਟੁ ਕਰਮ ਕਰੰਤਾ ॥ ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ ਜੋ ਭਾਵਹਿ ਮੇਰੇ ਹਰਿ ਭਗਵੰਤਾ ॥੪ ॥ ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ ॥ ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ ॥ ਤੁਧੁ ਆਪੇ ਭਾਵੈ ਸੋਈ ਵਰਤੈ ਜੀ ਤੂੰ ਆਪੇ ਕਰਹਿ ਸੁ ਹੋਈ ॥ ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ ਗੋਈ ॥ ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ ਕਾ ਜਾਣੋਈ* ॥੫ ॥੧ ॥

---

* ਜਾ-ਣੋਈ ਬੋਲੋ।

## ਆਸਾ ਮਹਲਾ ੪ ॥

ਤੂੰ ਕਰਤਾ ਸਚਿਆਰੁ ਮੈਡਾ ਸਾਂਈ ॥ ਜੋ ਤਉ ਭਾਵੈ ਸੋਈ ਥੀਸੀ ਜੋ ਤੂ ਦੇਹਿ ਸੋਈ ਹਉ ਪਾਈ ॥੧॥ ਰਹਾਉ ॥ ਸਭ ਤੇਰੀ ਤੂੰ ਸਭਨੀ ਧਿਆਇਆ ॥ ਜਿਸਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ ॥ ਗੁਰਮੁਖਿ ਲਾਧਾ ਮਨਮੁਖਿ ਗਵਾਇਆ ॥ ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ ॥੧॥ ਤੂੰ ਦਰੀਆਉ ਸਭ ਤੁਝ ਹੀ ਮਾਹਿ ॥ ਤੁਝ ਬਿਨੁ ਦੂਜਾ ਕੋਈ ਨਾਹਿ ॥ ਜੀਅ ਜੰਤ ਸਭਿ ਤੇਰਾ ਖੇਲੁ ॥ ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ ॥੨॥ ਜਿਸਨੋ ਤੂ ਜਾਣਾਇਹਿ ਸੋਈ ਜਨੁ ਜਾਣੈ ॥ ਹਰਿ ਗੁਣ ਸਦ ਹੀ ਆਖਿ ਵਖਾਣੈ ॥ ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥ ਸਹਜੇ ਹੀ ਹਰਿ ਨਾਮਿ ਸਮਾਇਆ ॥੩॥ ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ ॥ ਤੁਧੁ ਬਿਨੁ ਦੂਜਾ ਅਵਰੁ ਨ

ਕੋਇ ॥ ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥ ਜਨ ਨਾਨਕ ਗੁਰਮੁਖਿ ਪਰਗਟੁ ਹੋਇ ॥੪ ॥੨ ॥

ਆਸਾ ਮਹਲਾ ੧ ॥

ਤਿਤੁ ਸਰਵਰੜੈ* ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ ॥ ਪੰਕ ਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥੧ ॥ ਮਨ ਏਕੁ ਨ ਚੇਤਸਿ ਮੂੜ ਮਨਾ ॥ ਹਰਿ ਬਿਸਰਤ ਤੇਰੇ ਗੁਣ ਗਲਿਆ ॥੧ ॥ ਰਹਾਉ ॥ ਨਾ ਹਉ ਜਤੀ ਸਤੀ ਨਹੀ ਪੜਿਆ* ਮੂਰਖ ਮੁਗਧਾ ਜਨਮੁ ਭਇਆ ॥ ਪ੍ਰਣਵਤਿ ਨਾਨਕ ਤਿਨ ਕੀ ਸਰਣਾ ਜਿਨ ਤੂੰ ਨਾਹੀ ਵੀਸਰਿਆ ॥੨ ॥੩ ॥

ਆਸਾ ਮਹਲਾ ੫ ॥

ਭਈ ਪਰਾਪਤਿ ਮਾਨੁਖ ਦੇਹੁਰੀਆ* ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥ ਅਵਰਿ ਕਾਜ

---

* ਸਰ-ਵਰੜੈ ਅਤੇ ਪੜਿਆ ਭਾਰਾ ਬੋਲੋ ਤੇ ਦੇਹੁ-ਰੀਆ ਇਕੱਠਾ ਪੜ੍ਹੋ ।

ਤੇਰੈ ਕਿਤੈ ਨ ਕਾਮ ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧ ॥ ਸਰੰਜਾਮਿ ਲਾਗੁ ਭਵਜਲ ਤਰਨ ਕੈ ॥ ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥੧ ॥ ਰਹਾਉ ॥ ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥ ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥ ਕਹੁ ਨਾਨਕ ਹਮ ਨੀਚ ਕਰੰਮਾ ॥ ਸਰਣਿ ਪਰੇ ਕੀ ਰਾਖਹੁ ਸਰਮਾ ॥੨ ॥੪ ॥

(ਅੰਗ ੮-੧੨)

(੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥
ਪਾਤਿਸਾਹੀ ੧੦ ॥)

ਦੋਹਰਾ ॥

ਮਹਾਂਕਾਲ ਕੀ ਜੇ ਸਰਨਿ ਪਰੇ ਸੋ ਲਏ ਬਚਾਇ ॥
ਔਰ ਨ ਉਪਜਾ ਦੂਸ੍ਰ ਜਗ ਭੱਛਯੋ ਸਭੈ ਬਨਾਇ ॥ ੩੯੬ ॥ ਜੇ ਪੂਜਾ ਅਸਿਕੇਤੁ ਕੀ ਨਿਤਪ੍ਰਤਿ ਕਰੈਂ

ਬਨਾਇ ॥ ਤਿਨ ਪਰ ਅਪਨੋ ਹਾਥ ਦੈ ਅਸਿਧੁਜ ਲੇਤ ਬਚਾਇ ॥੩੯੭ ॥

ਚੌਪਈ ॥

ਦੁਸਟ ਦੈਂਤਿ ਕਛੁ ਬਾਤ ਨ ਜਾਨੀ ॥ ਮਹਾਕਾਲ ਤਨ ਪੁਨਿ ਰਿਸਿ ਠਾਨੀ ॥ ਬਲ ਅਪਬਲ ਅਪਨੋ ਨ ਬਿਚਾਰਾ ॥ ਗਰਬ ਠਾਨਿ ਜਿਯ* ਬਹੁਰਿ ਹੰਕਾਰਾ ॥੩੯੮ ॥

ਰੇ ਰੇ ਕਾਲ ਫੂਲਿ ਜਿਨਿ ਜਾਹੂ ॥ ਬਹੁਰਿ ਆਨਿ ਸੰਗ੍ਰਾਮ ਮਚਾਹੂ ॥ ਏਕ ਨਿਦਾਨ ਕਰੌਂ ਰਨ ਮਾਂਹੀ ॥ ਕੈ ਅਸਿਧੁਜ ਕੈ ਦਾਨਵ ਨਾਹੀ ॥੩੯੯ ॥

ਏਕ ਪਾਵ ਤਜਿ ਜੁੱਧ ਨ ਭਾਜਾ ॥ ਮਹਾਰਾਜ ਦੈਤਨ ਕਾ ਰਾਜਾ ॥ ਆਂਤੌ ਗੀਧ ਗਗਨ ਲੈ ਗਏ ॥ ਬਾਹਤ ਬਿਸਿਖ* ਤਊ ਹਠਿ ਭਏ ॥੩੭੦ ॥

---

* ਜੀਅ ਵਾਂਗ ਅਤੇ ਬਿਸਿ-ਖ ਪੋਲਾ ਪੜ੍ਹੋ ।

ਅਸੁਰ ਅਮਿਤ* ਰਨ ਬਾਨ ਚਲਾਏ ॥ ਨਿਰਖਿ ਖੜਗਧੁਜ ਕਾਟਿ ਗਿਰਾਏ ॥ ਬੀਸ ਸਹੱਸ੍ਰ ਅਸੁਰ ਪਰ ਬਾਨਾ ॥ ਸ੍ਰੀ ਅਸਿਧੁਜ ਛਾਡੇ ਬਿਧਿ ਨਾਨਾ ॥੩੭੧ ॥

ਮਹਾਂਕਾਲ ਪੁਨਿ ਜਿਯ ਮੈਂ ਕੋਪਾ ॥ ਧਨੁਖ ਟੰਕੋਰਿ ਬਹੁਰਿ ਰਨ ਰੋਪਾ ॥ ਏਕ ਬਾਨ ਤੇ ਧੁਜਹਿ ਗਿਰਾਯੋ ॥ ਦੁਤਿਯ* ਸੱਤ੍ਰ ਕੋ ਸੀਸ ਉਡਾਯੋ ॥੩੭੨ ॥

ਦੁਹੂੰ ਬਿਸਿਖ ਕਰਿ ਦ੍ਵੈ ਰਥ ਚੱਕ੍ਰ ॥ ਕਾਟਿ ਦਏ ਛਿਨ ਇਕ ਮੈਂ ਬੱਕ੍ਰ ॥ ਚਾਰਹਿ ਬਾਨ ਚਾਰਿ ਹੂੰ ਬਾਜਾ ॥ ਮਾਰ ਦਏ ਸਭ ਜਗ ਕੇ ਰਾਜਾ ॥੩੭੩ ॥

ਬਹੁਰਿ ਅਸੁਰ ਕਾ ਕਾਟਸਿ ਮਾਥਾ ॥ ਸ੍ਰੀ ਅਸਿਕੇਤੁ ਜਗਤ ਕੇ ਨਾਥਾ ॥ ਦੁਤਿਯ ਬਾਨ ਸੌ ਦੋਊ ਅਰਿ ਕਰਿ ॥ ਕਾਟਿ ਦਯੋ ਅਸਿਧੁਜ ਨਰ ਨਾਹਰ ॥੩੭੪ ॥

ਪੁਨਿ ਰਾਛਸ ਕਾ ਕਾਟਾ ਸੀਸਾ ॥ ਸ੍ਰੀ ਅਸਿਕੇਤੁ ਜਗਤ ਕੇ ਈਸਾ ॥ ਪੁਹਪਨਿ ਬ੍ਰਿਸਟਿ ਗਗਨ ਤੇ

* ਅਮਿੱਤ ਅਤੇ ਦੁਤੀਅ ਵਾਂਗ ਪੜ੍ਹੋ ।

ਭਈ ॥ ਸਭਹਿਨ ਆਨਿ ਬਧਾਈ ਦਈ ॥੩੭੫ ॥

ਧੰਨਯ ਧੰਨਯ ਲੋਗਨ ਕੇ ਰਾਜਾ ॥ ਦੁਸਟਨ ਦਾਹ ਗਰੀਬ ਨਿਵਾਜਾ ॥ ਅਖਲ ਭਵਨ ਕੇ ਸਿਰਜਨਹਾਰੇ ॥ ਦਾਸ ਜਾਨਿ ਮੁਹਿ ਲੇਹੁ ਉਬਾਰੇ ॥੩੭੬ ॥

## ਕਬਯੋਬਾਚ ਬੇਨਤੀ ॥ ਚੌਪਈ ॥

ਹਮਰੀ ਕਰੋ ਹਾਥੁ ਦੈ ਰੱਛਾ ॥ ਪੂਰਨ ਹੋਇ ਚਿੱਤਿ ਕੀ ਇੱਛਾ ॥ ਤਵ ਚਰਨਨਿ ਮਨੁ ਰਹੈ ਹਮਾਰਾ ॥ ਅਪਨਾ ਜਾਨਿ ਕਰੋ ਪ੍ਰਤਿਪਾਰਾ ॥੧ ॥੩੭੭ ॥

ਹਮਰੇ ਦੁਸਟ ਸਭੈ ਤੁਮ ਘਾਵਹੁ ॥ ਆਪਿ ਹਾਥੁ ਦੈ ਮੋਹਿ ਬਚਾਵਹੁ ॥ ਸੁਖੀ ਬਸੈ ਮੋਰੋ ਪਰਿਵਾਰਾ ॥ ਸੇਵਕਿ ਸਿੱਖਯ ਸਭੈ ਕਰਤਾਰਾ ॥੨ ॥੩੭੮ ॥

ਮੋ ਰੱਛਾ ਨਿਜੁ ਕਰ ਦੈ ਕਰਿਯੈ ॥ ਸਭ ਬੈਰਿਨ ਕੌ ਆਜੁ ਸੰਘਰਿਯੈ ॥ ਪੂਰਨ ਹੋਇ ਹਮਾਰੀ ਆਸਾ ॥ ਤੋਰਿ ਭਜਨ ਕੀ ਰਹੈ ਪਯਾਸਾ ॥੩ ॥੩੭੯ ॥

ਤੁਮਹਿ ਛਾਡਿ ਕੋਈ ਅਵਰੁ ਨ ਧਯਾਊਂ ॥ ਜੋ ਬਰੁ ਚਾਹੌਂ ਸੁ ਤੁਮ ਤੇ ਪਾਊਂ ॥ ਸੇਵਕ ਸਿੱਖਯ ਹਮਾਰੇ ਤਾਰਿਯਹਿ ॥ ਚੁਨਿ ਚੁਨਿ ਸਤ੍ਰ ਹਮਾਰੇ ਮਾਰਿਯਹਿ ॥੪ ॥੩੯੦ ॥

ਆਪਿ ਹਾਥੁ ਦੈ ਮੁਝੈ ਉਬਰਿਯੈ ॥ ਮਰਨ ਕਾਲ ਕਾ ਤ੍ਰਾਸੁ ਨਿਵਰਿਯੈ ॥ ਹੂਜੋ ਸਦਾ ਹਮਾਰੇ ਪੱਛਾ ॥ ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ ॥੫ ॥੩੯੧ ॥

ਰਾਖਿ ਲੇਹੁ ਮੁਹਿ ਰਾਖਨਹਾਰੇ ॥ ਸਾਹਿਬੁ ਸੰਤ ਸਹਾਇ ਪਿਆਰੇ ॥ ਦੀਨਬੰਧੁ ਦੁਸਟਨ ਕੇ ਹੰਤਾ ॥ ਤੁਮਹੋ ਪੁਰੀ ਚਤੁਰਦਸ ਕੰਤਾ ॥੬ ॥੩੯੨ ॥

ਕਾਲਿ ਪਾਇ ਬ੍ਰਹਮਾ ਬਪੁ ਧਰਾ ॥ ਕਾਲਿ ਪਾਇ ਸਿਵਜੂ ਅਵਤਰਾ ॥ ਕਾਲਿ ਪਾਇ ਕਰਿ ਬਿਸਨੁ ਪ੍ਰਕਾਸਾ ॥ ਸਕਲ ਕਾਲ ਕਾ ਕਿਯਾ* ਤਮਾਸਾ ॥੭ ॥ ੩੯੩ ॥

---

* ਕੀਆ ਵਾਂਗ ਪੜ੍ਹੋ ।

ਜਵਨ ਕਾਲ ਜੋਗੀ ਸਿਵ ਕੀਓ ॥ ਬੇਦ ਰਾਜ ਬ੍ਰਹਮਾ ਜੂ ਥੀਓ ॥ ਜਵਨ ਕਾਲ ਸਭ ਲੋਕ ਸਵਾਰਾ ॥ ਨਮਸਕਾਰਿ ਹੈ ਤਾਹਿ ਹਮਾਰਾ ॥੮ ॥੩੮੪ ॥

ਜਵਨ ਕਾਲ ਸਭ ਜਗਤ ਬਨਾਯੋ ॥ ਦੇਵ ਦੈਤ ਜੱਛਨ ਉਪਜਾਯੋ ॥ ਆਦਿ ਅੰਤਿ ਏਕੈ ਅਵਤਾਰਾ ॥ ਸੋਈ ਗੁਰੂ ਸਮਝਿਯਹੁ ਹਮਾਰਾ ॥੯ ॥੩੮੫ ॥

ਨਮਸਕਾਰ ਤਿਸਹੀ ਕੋ ਹਮਾਰੀ ॥ ਸਕਲ ਪ੍ਰਜਾ ਜਿਨਿ ਆਪੁ ਸਵਾਰੀ ॥ ਸਿਵਕਨ ਕੋ ਸਵਗੁਨ ਸੁਖ ਦੀਓ ॥ ਸੱਤ੍ਰੁਨ ਕੋ ਪਲ ਮੋ ਬਧ ਕੀਓ ॥੧੦ ॥੩੮੬ ॥

ਘਟਿ ਘਟਿ ਕੇ ਅੰਤਰਿ ਕੀ ਜਾਨਤਿ ॥ ਭਲੇ ਬੁਰੇ ਕੀ ਪੀਰ ਪਛਾਨਤਿ ॥ ਚੀਟੀ ਤੇ ਕੁੰਚਰੁ ਅਸਥੂਲਾ ॥ ਸਭਿ ਪਰਿ ਕ੍ਰਿਪਾਦ੍ਰਿਸਟਿ ਕਰਿ ਫੂਲਾ ॥੧੧ ॥੩੮੭ ॥

ਸੰਤਨ ਦੁਖ ਪਾਏ ਤੇ ਦੁਖੀ ॥ ਸੁਖ ਪਾਏ ਸਾਧੁਨ ਕੇ ਸੁਖੀ ॥ ਏਕ ਏਕ ਕੀ ਪੀਰ ਪਛਾਨੈ ॥ ਘਟਿ

ਘਟਿ ਕੇ ਪਟਿ ਪਟਿ ਕੀ ਜਾਨੈ ॥੧੨ ॥੩੮੮ ॥

ਜਬ ਉਦਕਰਖ ਕਰਾ ਕਰਤਾਰਾ ॥ ਪ੍ਰਜਾ ਧਰਤ ਤਬ ਦੇਹ ਅਪਾਰਾ ॥ ਜਬ ਆਕਰਖ ਕਰਤ ਹੋ ਕਬਹੂੰ ॥ ਤੁਮ ਮੈ ਮਿਲਤਿ ਦੇਹਧਰਿ ਸਭਹੂੰ ॥੧੩ ॥੩੮੯ ॥

ਜੇਤੇ ਬਦਨ ਸ੍ਰਿਸਟਿ ਸਭਿ ਧਾਰੈ ॥ ਆਪੁ ਆਪੁਨੀ ਬੂਝਿ ਉਚਾਰੈ ॥ ਤੁਮ ਸਭ ਹੀ ਤੇ ਰਹਤ ਨਿਰਾਲਮ ॥ ਜਾਨਤਿ ਬੇਦ ਭੇਦ ਅਰੁ ਆਲਮ ॥੧੪ ॥੩੯੦ ॥

ਨਿਰੰਕਾਰ ਨ੍ਰਿਬਿਕਾਰ ਨ੍ਰਿਲੰਭ ॥ ਆਦਿ ਅਨੀਲ ਅਨਾਦਿ ਅਸੰਭ ॥ ਤਾ ਕਾ ਮੂੜ੍ਹ ਉਚਾਰਤਿ ਭੇਦਾ ॥ ਜਾ ਕੋ ਭੇਵ ਨ ਪਾਵਤਿ ਬੇਦਾ ॥੧੫ ॥੩੯੧ ॥

ਤਾ ਕੌ ਕਰਿ ਪਾਹਨ ਅਨੁਮਾਨਤਿ ॥ ਮਹਾ ਮੂੜ੍ਹ ਕਛੁ ਭੇਦ ਨ ਜਾਨਤਿ ॥ ਮਹਾਂਦੇਵ ਕੌ ਕਹਤਿ ਸਦਾ ਸਿਵ ॥ ਨਿਰੰਕਾਰ ਕਾ ਚੀਨਤਿ ਨਹਿ ਭਿਵ ॥੧੬ ॥ ੩੯੨ ॥

ਆਪੁ ਆਪੁਨੀ ਬੁਧਿ ਹੈ ਜੇਤੀ ॥ ਬਰਣਤਿ ਭਿੰਨ ਭਿੰਨ ਤੁਹਿ ਤੇਤੀ ॥ ਤੁਮਰਾ ਲਖਾ ਨ ਜਾਇ ਪਸਾਰਾ ॥ ਕਿਹ ਬਿਧਿ ਸਜਾ ਪ੍ਰਥਮ ਸੰਸਾਰਾ ॥੧੭ ॥੩੯੩ ॥

ਏਕੈ ਰੂਪ ਅਨੂਪ ਸਰੂਪਾ ॥ ਰੰਕ ਭਯੋ ਰਾਵ ਕਹੀਂ ਭੂਪਾ ॥ ਅੰਡਜ ਜੇਰਜ ਸੇਤਜ ਕੀਨੀ ॥ ਉਤਭੁਜ ਖਾਨਿ ਬਹੁਰਿ ਰਚਿ ਦੀਨੀ ॥੧੮ ॥੩੯੪ ॥

ਕਹੂੰ ਫੂਲਿ ਰਾਜਾ ਹ੍ਵੈ ਬੈਠਾ ॥ ਕਹੂੰ ਸਿਮਟਿ ਭਯੋ ਸੰਕਰ ਇਕੈਠਾ ॥ ਸਿਗਰੀ ਸ੍ਰਿਸਟਿ ਦਿਖਾਇ ਅਚੰਭਵ ॥ ਆਦਿ ਜੁਗਾਦਿ ਸਰੂਪ ਸੁਯੰਭਵ* ॥੧੯ ॥੩੯੫ ॥

ਅਬ ਰੱਛਾ ਮੇਰੀ ਤੁਮ ਕਰੋ ॥ ਸਿੱਖਯ ਉਬਾਰਿ ਅਸਿੱਖਯ ਸੰਘਰੋ* ॥ ਦੁਸਟਿ ਜਿਤੇ ਉਠਵਤਿ ਉਤਪਾਤਾ ॥ ਸਕਲ ਮਲੇਛ ਕਰੋ ਰਣਿ ਘਾਤਾ ॥੨੦ ॥ ੩੯੬ ॥

---

* ਸੁਇਅੰ-ਭਵ ਪੜ੍ਹੋ ਅਤੇ ਸੰ-ਘਰੋ ਲੰਮਕਾਅ ਕੇ ਪੜ੍ਹੋ ।

ਜੇ ਅਸਿਧੁਜ ਤਵ ਸਰਨੀ ਪਰੇ ॥ ਤਿਨ ਕੇ ਦੁਸਟ ਦੁਖਿਤ ਹ੍ਵੈ ਮਰੇ ॥ ਪੁਰਖ ਜਵਨ ਪਗੁ ਪਰੇ ਤਿਹਾਰੇ ॥ ਤਿਨ ਕੇ ਤੁਮ ਸੰਕਟਿ ਸਭ ਟਾਰੇ ॥੨੧ ॥੩੯੭ ॥

ਜੋ ਕਲਿ ਕੌ ਇਕ ਬਾਰਿ ਧਿਐਹੈ ॥ ਤਾ ਕੇ ਕਾਲ ਨਿਕਟਿ ਨਹਿ ਐਹੈ ॥ ਰੱਛਾ ਹੋਇ ਤਾਹਿ ਸਭ ਕਾਲਾ ॥ ਦੁਸਟਿ ਅਰਿਸਟਿ ਟਰੇ ਤਤਕਾਲਾ ॥੨੨ ॥੩੯੮ ॥

ਕ੍ਰਿਪਾ ਦ੍ਰਿਸਟਿ ਤਨ ਜਾਹਿ ਨਿਹਰਿਹੋ ॥ ਤਾ ਕੇ ਤਾਪ ਤਨਿਕ ਮਹਿ ਹਰਿਹੋ ॥ ਰਿੱਧਿ ਸਿੱਧਿ ਘਰ ਮੋਂ ਸਭ ਹੋਈ ॥ ਦੁਸਟਿ ਛਾਹ ਛ੍ਵੈ ਸਕੈ ਨ ਕੋਈ ॥ ੨੩ ॥ ੩੯੯ ॥

ਏਕ ਬਾਰਿ ਜਿਨ ਤੁਮੈ ਸੰਭਾਰਾ ॥ ਕਾਲ ਫਾਂਸ ਤੇ ਤਾਹਿ ਉਬਾਰਾ ॥ ਜਿਨ ਨਰ ਨਾਮੁ ਤਿਹਾਰੋ ਕਹਾ ॥ ਦਾਰਿਦ ਦੁਸਟਿ ਦੋਖ ਤੇ ਰਹਾ ॥੨੪ ॥੪੦੦ ॥

ਖੜਗਕੇਤੁ ਮੈਂ ਸਰਣਿ ਤਿਹਾਰੀ ॥ ਆਪਿ ਹਾਥੁ

ਦੈ ਲੇਹੁ ਉਬਾਰੀ ॥ ਸਰਬ ਠੌਰ ਮੋ ਹੋਹੁ ਸਹਾਈ ॥ ਦੁਸਟ ਦੋਖ ਤੇ ਲੇਹੁ ਬਚਾਈ ॥੨੫ ॥੪੦੧ ॥

ਕ੍ਰਿਪਾ ਕਰੀ ਹਮ ਪਰਿ ਜਗਮਾਤਾ ॥ ਗ੍ਰੰਥ ਕਰਾ ਪੂਰਨ ਸੁਭ ਰਾਤਾ ॥ ਕਿਲਬਿਖ ਸਕਲ ਦੇਹ ਕੋ ਹਰਤਾ ॥ ਦੁਸਟ ਦੋਖਿਯਨ ਕੌ ਛੈ ਕਰਤਾ ॥੨੬ ॥ ੪੦੨ ॥

ਸ੍ਰੀ ਅਸਿਧੁਜ ਜਬ ਭਏ ਦਿਆਲਾ ॥ ਪੂਰਨ ਕਰਾ ਗ੍ਰੰਥ ਤਤਕਾਲਾ ॥ ਮਨ ਬਾਂਛਤ ਫਲੁ ਪਾਵੈ ਸੋਈ ॥ ਦੂਖ ਨ ਤਿਸੈ ਬਿਆਪਤ ਕੋਈ ॥੨੭ ॥੪੦੩ ॥

ਅੜਿੱਲ ॥

ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ ॥ ਸੁਨੈ ਮੂੜ੍ਹ ਚਿਤੁ ਲਾਇ ਚਤੁਰਤਾ ਆਵਈ ॥ ਦੂਖ ਦਰਦ ਭੌ ਨਿਕਟਿ ਨ ਤਿਨ ਨਰ ਕੇ ਰਹੈ ॥ ਹੋ ਜੋ ਯਾਕੀ ਏਕ ਬਾਰਿ ਚੌਪਈ ਕੋ ਕਹੈ ॥੨੮ ॥੪੦੪ ॥

ਚੌਪਈ ॥

ਸੰਬਤ ਸੱਤ੍ਰਹ ਸਹਸ ਭਣਿੱਜੈ ॥ ਅਰਧ ਸਹਸ ਫੁਨਿ ਤੀਨਿ ਕਹਿੱਜੈ ॥ ਭਾਦ੍ਰਵ ਸੁਦੀ ਅਸਟਮੀ ਰਵਿਵਾਰਾ ॥ ਤੀਰ ਸਤੱਦ੍ਰਵ ਗ੍ਰੰਥ ਸੁਧਾਰਾ ॥੨੯ ॥੧ ॥ ੪੦੫ ॥ (ਦਸਮ ੧੩੮੬-੮੮)

ਇਤਿ ਸ੍ਰੀ ਚਰਿਤ੍ਰੋ ਪਖ੍ਯਾਨੇ ਤ੍ਰਿਯਾ* ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਰਿ ਸੌ ਪਾਂਚ ਚਰਿੱਤ੍ਰ ਸਮਾਪਤ ਮਸਤੁ ਸੁਭ ਮਸਤੁ ॥੪੦੫ ॥੭੫੫੫ ॥ ਅਫਜੂੰ ॥

ਦੋਹਰਾ ॥

ਦਾਸ ਜਾਨ ਕਰਿ ਦਾਸ ਪਰਿ ਕੀਜੈ ਕ੍ਰਿਪਾ ਅਪਾਰ ॥ ਆਪਿ ਹਾਥੁ ਦੈ ਰਾਖੁ ਮੁਹਿ ਮਨ ਕ੍ਰਮ ਬਚਨ ਬਿਚਾਰਿ ॥੧੩ ॥੪੩੩ ॥

ਚੌਪਈ ॥

ਮੈ ਨ ਗਨੇਸਹਿ ਪ੍ਰਿਥਮ ਮਨਾਊਂ ॥ ਕਿਸਨਿ ਬਿਸਨਿ

* ਤ੍ਰੀਆ ਵਾਂਗ ਪੜ੍ਹੋ ।

ਕਬਹੂੰ ਨਹ ਧਿਆਊਂ ॥ ਕਾਨਿ ਸੁਨੇ ਪਹਿਚਾਨਿ ਨ ਤਿਨ ਸੋਂ ॥ ਲਿਵ ਲਾਗੀ ਮੋਰੀ ਪਗ ਇਨ ਸੋਂ ॥ ੧੪ ॥੪੩੪ ॥

ਮਹਾ ਕਾਲ ਰਖਵਾਰਿ ਹਮਾਰੋ ॥ ਮਹਾ ਲੋਹ ਮੈ ਕਿੰਕਰ ਥਾਰੋ ॥ ਅਪਨਾ ਜਾਨਿ ਕਰੋ ਰਖਵਾਰ ॥ ਬਾਂਹ ਗਹੇ ਕੀ ਲਾਜ ਬਿਚਾਰ ॥੧੫ ॥੪੩੫ ॥

ਅਪਨਾ ਜਾਨਿ ਮੁਝੈ ਪ੍ਰਤਿਪਰੀਐ ॥ ਚੁਨਿ ਚੁਨਿ ਸਤ੍ਰ ਹਮਾਰੇ ਮਰੀਐ ॥ ਦੇਗ ਤੇਗ ਜਗ ਮੈ ਦੋਊ ਚਲੈ ॥ ਰਾਖੁ ਆਪਿ ਮੁਹਿ ਅਉਰ ਨ ਦਲੈ ॥ ੧੬ ॥੪੩੬ ॥

ਤੁਮ ਮਮ ਕਰਹੁ ਸਦਾ ਪ੍ਰਤਿਪਾਰਾ ॥ ਤੁਮ ਸਾਹਿਬੁ ਮੈ ਦਾਸ ਤਿਹਾਰਾ ॥ ਜਾਨਿ ਆਪਨਾ ਮੁਝੈ ਨਿਵਾਜ ॥ ਆਪਿ ਕਰੋ ਹਮਰੇ ਸਭ ਕਾਜ ॥੧੭ ॥੪੩੭ ॥

ਤੁਮਹੋ ਸਭਿ ਰਾਜਨ ਕੇ ਰਾਜਾ ॥ ਆਪੇ ਆਪੁ ਗਰੀਬ ਨਿਵਾਜਾ ॥ ਦਾਸ ਜਾਨ ਕਰਿ ਕ੍ਰਿਪਾ ਕਰਹੁ ਮੁਹਿ ॥ ਹਾਰਿ ਪਰਾ ਮੈ ਆਨਿ ਦੁਆਰਿ ਤੁਹਿ ॥ ੧੮ ॥੪੩੮ ॥

ਅਪਨਾ ਜਾਨਿ ਕਰੋ ਪ੍ਰਤਿਪਾਰਾ ॥ ਤੁਮ ਸਾਹਿਬੁ ਮੈ ਕਿੰਕਰ ਥਾਰਾ ॥ ਦਾਸ ਜਾਨਿ ਦੈ ਹਾਥ ਉਬਾਰੋ ॥ ਹਮਰੇ ਸਭ ਬੈਰੀਅਨਿ ਸੰਘਾਰੋ ॥੧੯ ॥੪੩੯ ॥

ਪ੍ਰਿਥਮ ਧਰੋਂ ਭਗਵਤਿ ਕੋ ਧ੍ਯਾਨਾ ॥ ਬਹੁਰਿ ਕਰੋਂ ਕਬਿਤਾ ਬਿਧਿ ਨਾਨਾ ॥ ਕ੍ਰਿਸਨ ਜਥਾਮਤਿ ਚਰਿਤ੍ਰ ਉਚਾਰੋ ॥ ਚੂਕਿ ਹੋਇ ਕਬਿ ਲੇਹੁ ਸੁਧਾਰੋ ॥੨੦ ॥੪੪੦ ॥

(ਦਸਮ ੩੧੦)

ਕਬਿ ਬਾਚ ॥ ਦੋਹਰਾ ॥

ਜੋ ਨਿਜ ਪ੍ਰਭੁ ਮੋ ਸੋਂ ਕਹਾ ਸੋ ਕਹਿਹੋਂ ਜਗ ਮਾਹਿ ॥ ਜੋ ਤਿਹ ਪ੍ਰਭੁ ਕੌ ਧਿਆਇ ਹੈ ਅੰਤ ਸੁਰਗ ਕੋ ਜਾਹਿ ॥੫੯ ॥੨੭੪ ॥

ਦੋਹਰਾ ॥

ਹਰਿ ਹਰਿਜਨ ਦੁਈ ਏਕ ਹੈ ਬਿਬਿ ਬਿਚਾਰ ਕਛੁ ਨਾਹਿ ॥ ਜਲ ਤੇ ਉਪਜਿ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥੬੦ ॥੨੭੫ ॥

ਦੋਹਰਾ ॥

ਭੇਖ ਦਿਖਾਇ ਜਗਤ ਕੋ ਲੋਗਨ ਕੋ ਬਸਿ ਕੀਨ ॥ ਅੰਤਿ ਕਾਲਿ ਕਾਤੀ ਕਟਯੋ ਬਾਸੁ ਨਰਕ ਮੋਂ ਲੀਨ ॥ ੫੬ ॥੨੭੧ ॥

(ਦਸਮ ੫੮)

ਦੋਹਰਾ ॥

ਤਿਨਿ ਬੇਦਿਯਨ ਕੇ ਕੁਲ ਬਿਖੈ ਪ੍ਰਗਟੈ ਨਾਨਕ ਰਾਇ ॥ ਸਭ ਸਿੱਖਨ ਕੋ ਸੁਖ ਦਏ ਜਹੱ ਤਹੱ ਭਏ ਸਹਾਇ ॥੪ ॥੨੦੩ ॥

ਚੌਪਈ ॥

ਤਿਨਿ ਇਹੁ ਕਲ ਮੋ ਧਰਮੁ ਚਲਾਯੋ ॥ ਸਭ ਸਾਧਨ ਕੋ ਰਾਹੁ ਬਤਾਯੋ ॥ ਜੋ ਤਾ ਕੇ ਮਾਰਗਿ ਮਹਿ ਆਏ ॥ ਤੇ ਕਬਹੂੰ ਨਹੀ ਪਾਪ ਸੰਤਾਏ ॥੫ ॥੨੦੪ ॥

ਜੇ ਜੇ ਪੰਥ ਤਵਨ ਕੇ ਪਰੇ ॥ ਪਾਪ ਤਾਪ ਤਿਨ

ਕੇ ਪ੍ਰਭ ਹਰੇ ॥ ਦੂਖ ਭੂਖ ਕਬਹੂੰ ਨ ਸੰਤਾਏ ॥ ਕਾਲ ਜਾਲ ਕੇ ਬੀਚ ਨ ਆਏ ॥੬ ॥੨੦੫ ॥

ਕਬਿ ਬਾਚ ॥ ਦੋਹਰਾ ॥

ਠਾਢ ਭਯੋ ਮੈ ਜੋਰਿ ਕਰ ਬਚਨ ਕਹਾ ਸਿਰ ਨਯਾਇ ॥ ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥੩੦ ॥੨੪੫ ॥ (ਦਸਮ ੫੭)

ਦੋਹਰਾ ॥

ਸੁਨਿ ਭੂਪਤਿ ਯਾ ਜਗਤ ਮੈ ਦੁਖੀ ਰਹਤ ਹਰਿ ਸੰਤ ॥ ਅੰਤਿ ਲਹਤ ਹੈ ਮੁਕਤਿ ਫਲੁ ਪਾਵਤਿ ਹੈ ਭਗਵੰਤ ॥੮ ॥੨੪੫੫ ॥

ਸੋਰਠਾ ॥

ਰੁਦ੍ਰ ਭਗਤ ਜਗ ਮਾਹਿ ਸੁਖ ਕੇ ਦਿਵਸ ਸਦਾ ਭਰੈ ॥ ਮਰੈਂ ਫਿਰਿ ਆਵਹਿ ਜਾਹਿ ਫਲੁ ਕਛੁ ਲਹੈ ਨ ਮੁਕਤਿ ਕੋ ॥੯ ॥੨੪੫੬ ॥ (ਦਸਮ ੫੬੫)

ਦੋਹਰਾ ॥

ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰਿ ਕਿਯਾ ਪਯਾਨ ॥ ਤੇਗਬਹਾਦੁਰ ਸੀ ਕ੍ਰਿਆ ਕਰੀ ਨ ਕਿਨਹੂੰ ਆਨਿ ॥੧੫ ॥੨੧੪ ॥

ਤੇਗਬਹਾਦੁਰ ਕੇ ਚਲਤ ਭਯੋ ਜਗਤ ਕੋ ਸੋਕ ॥ ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰਲੋਕ ॥੧੬ ॥ ੨੧੫ ॥ (ਦਸਮ ੫੩-੫੪)

ਦੋਹਰਾ ॥

ਜਬ ਆਇਸੁ ਪ੍ਰਭੁ ਕੋ ਭਯੋ ਜਨਮੁ ਧਰਾ ਜਗਿ ਆਇ ॥ ਅਬ ਮੈ ਕਥਾ ਸੰਛੇਪਤੇ ਸਭਹੂੰ ਕਹਤ ਸੁਨਾਇ ॥੬੪ ॥੨੭੯ ॥ (ਦਸਮ ੫੯)

ਦੋਹਰਾ ॥

ਜੇ ਜੇ ਤੁਮਰੇ ਧਿਆਨ ਕੋ ਨਿਤ ਉਠਿ ਧਿਐਹੈਂ ਸੰਤ ॥ ਅੰਤ ਲਹੈਂਗੇ ਮੁਕਤਿ ਫਲੁ ਪਾਵਹਿਗੇ ਭਗਵੰਤ ॥੬ ॥੨੬੨ ॥ (ਦਸਮ ੧੧੯)

ਦੋਹਰਾ ॥

ਕਾਲਪੁਰਖੁ ਕੀ ਦੇਹਿ ਮੋ ਕੋਟਿਕ ਬਿਸਨੁ ਮਹੇਸ ॥
ਕੋਟਿ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕ੍ਰੋਰਿ ਜਲੇਸ ॥੧ ॥੩੩੫ ॥ (ਦਸਮ ੧੯੨)

ਸ੍ਵੈਯਾ ॥

ਛੱਤ੍ਰੀ ਕੋ ਪੂਤ ਹੌਂ ਬਾਮਨ ਕੋ ਨਹਿ ਕੈ ਤਪੁ ਆਵਤਿ ਹੈ ਜੁ ਕਰੌਂ ॥ ਅਰੁ ਅਉਰ ਜੰਜਾਰ ਜਿਤੋ ਗ੍ਰਿਹ ਕੋ ਤੁਹਿ ਤਯਾਗਿ ਕਹਾਂ ਚਿਤ ਤਾ ਮੈ ਧਰੌਂ ॥ ਅਬ ਰੀਝਿ ਕੈ ਦੇਹੁ ਵਹੈ ਹਮ ਕਉ ਜੋਊ ਹਉ ਬਿਨਤੀ ਕਰ ਜੋਰਿ ਕਰੌਂ ॥ ਜਬ ਆਉ ਕੀ ਅਉਧਿ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝਿ ਮਰੌਂ ॥੮ ॥੨੪੯੯ ॥

ਚਾਰਣੀ ॥ ਦੋਹਰਾ ॥

ਜਿਸਨੋ ਸਾਜਨ ਰਾਖਸੀ ਦੁਸਮਨ ਕਵਨ ਬਿਚਾਰ ॥ ਛ੍ਵੈ ਨ ਸਕੈ ਤਿਹੱ ਛਾਹਿ ਕੌ ਨਿਹਫਲ ਜਾਇ ਗਵਾਰ ॥੨੪ ॥੪੫੯ ॥

ਜੇ ਸਾਧੂ ਸਰਨੀ ਪਰੇ ਤਿਨ ਕੇ ਕਵਣ ਬਿਚਾਰ ॥
ਦੰਤਿ ਜੀਭ ਜਿਮ ਰਾਖਿ ਹੈ ਦੁਸਟ ਅਰਿਸਟ ਸੰਘਾਰਿ ॥੨੫॥੪੬੦॥

(ਦਸਮ ੭੨)

ਦੋਹਰਾ ॥

ਸੱਤ੍ਰਹ ਸੈ ਪੈਤਾਲ ਮਹਿ ਸਾਵਨ ਸੁਦਿ ਥਿਤਿ ਦੀਪ ॥ ਨਗਰ ਪਾਵਟਾ ਸੁਭ ਕਰਨ ਜਮੁਨਾ ਬਹੈ ਸਮੀਪ ॥੯॥੨੪੯੦॥
ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ ॥
ਅਵਰ ਬਾਸਨਾ ਨਾਹਿ ਪ੍ਰਭੁ ਧਰਮ ਜੁੱਧ ਕੇ ਚਾਇ ॥੧੦॥੨੪੯੧॥

ਸ੍ਵੈਯਾ ॥

ਧੰਨਿ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ ॥ ਦੇਹ ਅਨਿੱਤ ਨ ਨਿੱਤ ਰਹੈ ਜਸੁ

ਨਾਵ ਚੜੈ ਭਵ ਸਾਗਰ ਤਾਰੈ ॥ ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉ ਉਜੀਆਰੈ ॥ ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤੁਰਤਾ ਕੁਤਬਾਰ ਬੁਹਾਰੈ ॥੧੧ ॥੨੪੯੨ ॥

(ਦਸਮ ੫੭੦)

ਦੋਹਰਾ ॥

ਰਾਮ ਕਥਾ ਜੁਗ ਜੁਗ ਅਟਲ ਸਭ ਕੋਈ ਭਾਖਤ ਨੇਤ ॥ ਸੁਰਗਿ ਬਾਸੁ ਰਘੁਬਰ ਕਰਾ ਸਗਰੀ ਪੁਰੀ ਸਮੇਤ ॥੮ ॥੮੫੮ ॥

ਚੌਪਈ ॥

ਜੋ ਇਹ ਕਥਾ ਸੁਨੈ ਅਰੁ ਗਾਵੈ ॥ ਦੂਖ ਪਾਪ ਤਿਹ ਨਿਕਟਿ ਨ ਆਵੈ ॥ ਬਿਸਨੁ ਭਗਤਿ ਕੀ ਏ ਫਲ ਹੋਈ ॥ ਆਧਿ ਬ੍ਯਾਧਿ ਛ੍ਵੈ ਸਕੈ ਨ ਕੋਈ ॥੧ ॥੮੫੯ ॥

ਸੰਮਤ ਸੱਤ੍ਰਹ ਸਹਸ ਪਚਾਵਨ ॥ ਹਾੜ ਵਦੀ ਪ੍ਰਿਥਮਿ ਸੁਖ ਦਾਵਨ ॥ ਤ੍ਵਪ੍ਰਸਾਦਿ ਕਰਿ ਗ੍ਰੰਥ ਸੁਧਾਰਾ ॥ ਭੂਲ ਪਰੀ ਲਹੁ ਲੇਹੁ ਸੁਧਾਰਾ ॥੨ ॥੮੬੦ ॥

ਦੋਹਰਾ ॥

ਨੇਤ੍ਰ ਤੁੰਗ ਕੇ ਚਰਨ ਤਰ ਸਤੱਦ੍ਰਵ ਤੀਰ ਤਰੰਗ ॥ ਸ੍ਰੀ ਭਗਵਤ ਪੂਰਨ ਕੀਓ ਰਘੁਬਰ ਕਥਾ ਪ੍ਰਸੰਗ ॥੩ ॥੮੬੧ ॥

ਦੋਹਰਾ ॥

ਸਾਧ ਅਸਾਧ ਜਾਨੋ ਨਹੀ ਬਾਦ ਸੁਬਾਦ ਬਿਬਾਦਿ ॥ ਗ੍ਰੰਥ ਸਕਲ ਪੂਰਣ ਕੀਓ ਭਗਵਤਿ ਕ੍ਰਿਪਾ ਪ੍ਰਸਾਦਿ ॥੪ ॥੮੬੨ ॥

ਸ੍ਵੈਯਾ ॥

ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖਿ ਤਰੈ ਨਹੀ ਆਨਯੋ ॥ ਰਾਮ ਰਹੀਮ ਪੁਰਾਨ ਕੁਰਾਨ

ਅਨੇਕ ਕਹੈਂ ਮਤਿ ਏਕ ਨ ਮਾਨਯੋ ॥ ਸਿੰਮ੍ਰਿਤਿ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨ ਜਾਨਯੋ ॥ ਸ੍ਰੀ ਅਸਿਪਾਨਿ ਕ੍ਰਿਪਾ ਤੁਮਰੀ ਕਰਿ ਮੈ ਨ ਕਹ੍ਯੋ ਸਭ ਤੋਹਿ ਬਖਾਨਯੋ ॥੫॥੮੬੩॥

ਦੋਹਰਾ ॥

ਸਗਲ ਦੁਆਰ ਕਉ ਛਾਡਿ ਕੈ ਗਹ੍ਯੋ ਤੁਹਾਰੋ ਦੁਆਰ ॥ ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥੬॥੮੬੪॥ (ਦਸਮ ੨੫੪)

ਰਾਮਕਲੀ ਮਹਲਾ ੩ ਅਨੰਦੁ

ੴ ਸਤਿਗੁਰਪ੍ਰਸਾਦਿ ॥

ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥ ਸਤਿਗੁਰ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥ ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥ ਸਬਦੋ ਤ ਗਾਵਹੁ ਹਰੀ

ਕੇਰਾ ਮਨਿ ਜਿਨੀ ਵਸਾਇਆ ॥ ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥੧ ॥

ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥ ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ॥ ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥ ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥ ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥੨ ॥

ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥ ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ* ॥ ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ* ॥ ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ॥ ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ ॥੩ ॥

ਸਾਚਾ ਨਾਮੁ ਮੇਰਾ ਆਧਾਰੋ ॥ ਸਾਚੁ ਨਾਮੁ ਅਧਾਰੁ

---

* ਪਾ-ਵਏ ਅਤੇ ਵਸਾ-ਵਏ ਪੜ੍ਹੋ ।

ਮੇਰਾ ਜਿਨਿ ਭੁਖਾ ਸਭਿ ਗਵਾਈਆ ॥ ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥* ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ ॥ ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥ ਸਾਚਾ ਨਾਮੁ ਮੇਰਾ ਆਧਾਰੋ ॥੪ ॥

ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥ ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥ ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥ ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ॥ ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ॥੫ ॥ (ਅੰਗ ੯੧੭)

ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥

---

* ਪੁੱਜਾਈਆ ਪੜ੍ਹੋ ।

ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥
ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥ ਸੰਤ
ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥ ਸੁਣਤੇ
ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ॥
ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ
ਤੂਰੇ ॥੪੦॥੧॥ (ਅੰਗ ੯੨੨)

## ਮੁੰਦਾਵਣੀ ਮਹਲਾ ੫ ॥

ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ
ਵੀਚਾਰੋ ॥ ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸਕਾ
ਸਭਸੁ ਅਧਾਰੋ ॥ ਜੇ ਕੋ ਖਾਵੈ ਜੇ ਕੋ ਭੁੰਚੈ ਤਿਸਕਾ ਹੋਇ
ਉਧਾਰੋ ॥ ਏਹ ਵਸਤੁ ਤਜੀ ਨਹ ਜਾਈ ਨਿਤ ਨਿਤ
ਰਖੁ ਉਰਿ ਧਾਰੋ ॥ ਤਮ ਸੰਸਾਰੁ ਚਰਨ ਲਗਿ ਤਰੀਐ

ਸਭੁ ਨਾਨਕ ਬ੍ਰਹਮ ਪਸਾਰੋ ॥੧॥

ਸਲੋਕ ਮਹਲਾ ੫ ॥

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥ ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥ ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ ॥ ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥੧॥

(ਅੰਗ ੧੪੨੯)

ਪਉੜੀ ॥

ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ ॥ ਓਥੈ ਤੇਰੀ ਰਖ ਅਗਨੀ ਉਦਰ ਮਾਹਿ ॥ ਸੁਣਿ ਕੈ ਜਮ ਕੇ ਦੂਤ ਨਾਇ ਤੇਰੈ ਛਡਿ ਜਾਹਿ ॥ ਭਉਜਲੁ ਬਿਖਮੁ ਅਸਗਾਹੁ ਗੁਰਸਬਦੀ ਪਾਰਿ ਪਾਹਿ ॥ ਜਿਨ ਕਉ ਲਗੀ ਪਿਆਸ

ਅੰਮ੍ਰਿਤੁ ਸੇਇ ਖਾਹਿ ॥ ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ ॥ ਸਭਸੈ ਨੋ ਕਿਰਪਾਲੁ ਸਮ੍ਾਲੇ ਸਾਹਿ ਸਾਹਿ ॥ ਬਿਰਥਾ ਕੋਇ ਨ ਜਾਇ ਜਿ ਆਵੈ ਤੁਧੁ ਆਹਿ ॥੯ ॥

(ਅੰਗ ੯੬੧)

## ਸਲੋਕੁ ਮਃ ੫ ॥

ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥ ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥ ਸਤਿਗੁਰ ਸੇਤੀ ਰਤਿਆ* ਦਰਗਹ ਪਾਈਐ ਠਾਉ ॥ ਕਹੁ ਨਾਨਕ ਕਿਰਪਾ ਕਰੇ ਜਿਸਨੋ ਏਹ ਵਥੁ ਦੇਇ ॥ ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥੧ ॥

## ਮਃ ੫ ॥

ਰਖੇ ਰਖਣਹਾਰਿ ਆਪਿ ਉਬਾਰਿਅਨੁ ॥ ਗੁਰ ਕੀ

* ਰੱਤਿਆ ਬੋਲੋ ।

ਪੈਰੀ ਪਾਇ ਕਾਜ ਸਵਾਰਿਅਨੁ ॥ ਹੋਆ ਆਪਿ ਦਇਆਲੁ ਮਨਹੁ ਨ ਵਿਸਾਰਿਅਨੁ ॥ ਸਾਧ ਜਨਾ ਕੈ ਸੰਗਿ ਭਵਜਲੁ ਤਾਰਿਅਨੁ ॥ ਸਾਕਤ ਨਿੰਦਕ ਦੁਸਟ ਖਿਨ ਮਾਹਿ ਬਿਦਾਰਿਅਨੁ ॥ ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ ॥ ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ ॥੨ ॥

(ਅੰਗ ੫੧੭)

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਿਹ ॥

# ਆਰਤੀ/ਆਰਤਾ

## ਧਨਾਸਰੀ ਮਹਲਾ ੧ ਆਰਤੀ

## ੧ੴ ਸਤਿਗੁਰਪ੍ਰਸਾਦਿ ॥

ਗਗਨ ਮੈ* ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥ ਧੂਪੁ ਮਲਆਨ ਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥੧॥ ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ ॥ ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥ ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ ॥ ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ

---

* ਮੈਂ ਨ ਬੋਲੋ।

ਚਲਤ ਮੋਹੀ ॥੨ ॥ ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸਕੈ ਚਾਨਣਿ ਸਭ ਮਹਿ ਚਾਨਣੁ ਹੋਇ ॥ ਗੁਰ ਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩ ॥ ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਮਿ ਵਾਸਾ ॥ ੪ ॥੧ ॥੭ ॥੯ ॥

(ਅੰਗ ੬੬੩)

ਨਾਮੁ ਤੇਰੋ ਆਰਤੀ ਮਜਨੁ* ਮੁਰਾਰੇ ॥ ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧ ॥ ਰਹਾਉ ॥ ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥ ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧ ॥

---

* ਮੱਜਨੁ ਬੋਲੋ।

ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥ ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥੨॥ ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥ ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥ ਦਸਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥ ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥

(ਅੰਗ ੬੯੪)

ਸ੍ਰੀ ਸੈਣੁ ॥

ਧੂਪ ਦੀਪ ਘ੍ਰਿਤ ਸਾਜਿ ਆਰਤੀ ॥ ਵਾਰਨੇ ਜਾਉ ਕਮਲਾਪਤੀ ॥੧॥ ਮੰਗਲਾ ਹਰਿ ਮੰਗਲਾ ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥੧॥ ਰਹਾਉ ॥ ਊਤਮੁ

ਦੀਅਰਾ ਨਿਰਮਲ ਬਾਤੀ ॥ ਤੁਂਹੀ ਨਿਰੰਜਨੁ ਕਮਲਾਪਾਤੀ ॥੨॥ ਰਾਮਾ ਭਗਤਿ ਰਾਮਾਨੰਦੁ ਜਾਨੈ ॥ ਪੂਰਨ ਪਰਮਾਨੰਦੁ ਬਖਾਨੈ ॥੩॥ ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥ ਸੈਣੁ ਭਣੈ ਭਜੁ ਪਰਮਾਨੰਦੇ ॥੪॥੨॥

(ਅੰਗ ੬੯੫)

ਪ੍ਰਭਾਤੀ ॥

ਸੁੰਨ ਸੰਧਿਆ ਤੇਰੀ ਦੇਵ ਦੇਵਾ ਕਰ ਅਧਪਤਿ ਆਦਿ ਸਮਾਈ ॥ ਸਿਧ ਸਮਾਧਿ ਅੰਤੁ ਨਹੀ ਪਾਇਆ ਲਾਗਿ ਰਹੇ ਸਰਨਾਈ ॥੧॥ ਲੇਹੁ ਆਰਤੀ ਹੋ ਪੁਰਖ ਨਿਰੰਜਨ ਸਤਿਗੁਰ ਪੂਜਹੁ ਭਾਈ ॥ ਠਾਢਾ ਬ੍ਰਹਮਾ ਨਿਗਮ ਬੀਚਾਰੈ ਅਲਖੁ ਨ ਲਖਿਆ ਜਾਈ ॥੧॥ ਰਹਾਉ ॥ ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇਹ ਉਜ੍ਹਾਰਾ ॥ ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨਹਾਰਾ ॥੨॥ ਪੰਚੇ ਸਬਦ ਅਨਾਹਦ ਬਾਜੇ ਸੰਗੇ

ਸਾਰਿੰਗਪਾਨੀ ॥ ਕਬੀਰ ਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਨੀ ॥੩ ॥੫ ॥ (ਅੰਗ ੧੩੫੦)

ਧੰਨਾ ॥

ਗੋਪਾਲ ਤੇਰਾ ਆਰਤਾ ॥ ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥੧ ॥ ਰਹਾਉ ॥ ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥ ਪਨ੍ਹੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀਕਾ ॥੧ ॥ ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥ ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥੨ ॥੪ ॥ (ਅੰਗ ੬੯੫)

ਰਾਗੁ ਸੋਰਠਿ ॥

ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥ ਹਉ ਮਾਂਗਉ ਸੰਤਨ ਰੇਨਾ ॥ ਮੈ ਨਾਹੀ ਕਿਸੀ

ਕਾ ਦੇਨਾ ॥੧ ॥ ਮਾਧੋ ਕੈਸੀ ਬਨੈ ਤੁਮ ਸੰਗੇ ॥ ਆਪਿ ਨ ਦੇਹੁ ਤ ਲੇਵਉ ਮੰਗੇ ॥ ਰਹਾਉ ॥ ਦੁਇ ਸੇਰ ਮਾਂਗਉ ਚੂਨਾ ॥ ਪਾਉ ਘੀਉ ਸੰਗਿ ਲੂਨਾ ॥ ਅਧ ਸੇਰੁ ਮਾਂਗਉ ਦਾਲੇ ॥ ਮੋ ਕਉ ਦੋਨਉ ਵਖਤ ਜਿਵਾਲੇ ॥ ੨ ॥ ਖਾਟ ਮਾਂਗਉ ਚਉਪਾਈ ॥ ਸਿਰਹਾਨਾ ਅਵਰ ਤੁਲਾਈ ॥ ਊਪਰ ਕਉ ਮਾਂਗਉ ਖੀਂਧਾ ॥ ਤੇਰੀ ਭਗਤਿ ਕਰੈ ਜਨੁ ਥੀਂਧਾ ॥ ੩ ॥ ਮੈ ਨਾਹੀ ਕੀਤਾ ਲਬੋ ॥ ਇਕੁ ਨਾਉ ਤੇਰਾ ਮੈ ਫਬੋ ॥ ਕਹਿ ਕਬੀਰ ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥ ੪ ॥ ੧੧ ॥

(ਅੰਗ ੬੫੬)

ਦੋਹਰਾ ॥

ਲੋਪ ਚੰਡਿਕਾ ਹੋਇ ਗਈ ਸੁਰਪਤਿ ਕੌ ਦੇ ਰਾਜ ॥
ਦਾਨਵ ਮਾਰਿ ਅਭੇਖ ਕਰਿ ਕੀਨੇ ਸੰਤਨ ਕਾਜ ॥੫੩ ॥

ਸ੍ਵੈਯਾ ॥

ਯਾ ਤੇ ਪ੍ਰਸੰਨਿ ਭਏ ਹੈ ਮਹਾਂਮੁਨਿ ਦੇਵਨ ਕੇ ਤਪ ਮੈ ਸੁਖ ਪਾਵੈਂ ॥ ਜੱਗਯ ਕਰੈਂ ਇਕ ਬੇਦ ਰਰੈਂ ਭਵ ਤਾਪ ਹਰੈਂ ਮਿਲਿ ਧਯਾਨਹਿ ਲਾਵੈਂ ॥ ਝਾਲਰਿ ਤਾਲ ਮ੍ਰਿਦੰਗ ਉਪੰਗ ਰਬਾਬ ਲੀਏ ਸੁਰ ਸਾਜ ਮਿਲਾਵੈਂ ॥ ਕਿੰਨਰ ਗੰਧ੍ਰਪ ਗਾਨ ਕਰੈਂ ਗਨਿ ਜੱਛ ਅਪੱਛਰ ਨ੍ਰਿੱਤ ਦਿਖਾਵੈਂ ॥ ੫੪ ॥

ਸੰਖਨ ਕੀ ਧੁਨਿ ਘੰਟਨ ਕੀ ਕਰਿ ਫੂਲਨ ਕੀ ਬਰਖਾ ਬਰਖਾਵੈਂ ॥ ਆਰਤੀ ਕੋਟਿ ਕਰੈਂ ਸੁਰ ਸੁੰਦਰਿ ਪੇਖਿ ਪੁਰੰਦਰ ਕੇ ਬਲਿ ਜਾਵੈਂ ॥ ਦਾਨਤ ਦੱਛਨ ਦੈ ਕੈ ਪ੍ਰਦੱਛਨ ਭਾਲ ਮੈ ਕੁੰਕਮ ਅੱਛਤ ਲਾਵੈਂ ॥ ਹੋਤ ਕੁਲਾਹਲ ਦੇਵਪੁਰੀ ਮਿਲਿ ਦੇਵਨ ਕੇ ਕੁਲਿ ਮੰਗਲਿ ਗਾਵੈਂ ॥ ੫੫ ॥

(ਦਸਮ ੭੯)

ਦੋਹਰਾ ॥

ਐਸੇ ਚੰਡਿ ਪ੍ਰਤਾਪ ਤੇ ਦੇਵਨ ਬਢਿਓ ਪ੍ਰਤਾਪ ॥
ਤੀਨਿ ਲੋਕ ਜੈ ਜੈ ਕਰੈਂ ਰਰੈਂ ਨਾਮੁ ਸਤਿ ਜਾਪ ॥੫੬ ॥

(ਦਸਮ ੭੯)

ਸ੍ਵੈਯਾ ॥

ਹੇ ਰਵਿ ਹੇ ਸਸਿ ਹੇ ਕਰੁਨਾਨਿਧਿ ਮੇਰੀ ਅਬੈ ਬਿਨਤੀ ਸੁਨਿ ਲੀਜੈ ॥ ਅਉਰ ਨ ਮਾਂਗਤ ਹਉ ਤੁਮ ਤੇ ਕਛੁ ਚਾਹਤਿ ਹਉਂ ਚਿਤ ਮੈ ਸੋਈ ਕੀਜੈ ॥ ਸਸਤ੍ਰਨ ਸਿਉਂ ਅਤਿ ਹੀ ਰਣ ਭੀਤਰਿ ਜੂਝਿ ਮਰੋਂ ਕਹਿ ਸਾਚ ਪਤੀਜੈ ॥ ਸੰਤ ਸਹਾਇ ਸਦਾ ਜਗਮਾਇ ਕ੍ਰਿਪਾ ਕਰ ਸਯਾਮ ਇਹੈ ਬਰੁ ਦੀਜੈ ॥ ੧੯੦੦ ॥

(ਦਸਮ ੪੯੫)

ਕਬਿਤੁ ॥

ਸੰਕਟਹਰਨ ਸਭ ਸਿੱਧਿ ਕੀ ਕਰਨ ਚੰਡਿ ਤਾਰਨ ਤਰਨ ਸਰਨ ਲੋਚਨ ਬਿਸਾਲ ਹੈ ॥ ਆਦਿ ਜਾ ਕੈ ਆਹਮ

ਹੈ ਅੰਤ ਕੋ ਨ ਪਾਰਾਵਾਰ ਸਰਨਿ ਉਬਾਰਨ ਕਰਨ ਪ੍ਰਤਿਪਾਲ ਹੈ ॥ ਅਸੁਰ ਸੰਘਾਰਨ ਅਨਿਕ ਦੂਖ ਜਾਰਨ ਸੋ ਪਤਿਤ ਉਧਾਰਨ ਛਡਾਏ ਜਮ ਜਾਲ ਹੈ ॥ ਦੇਵੀ ਬਰੁ ਲਾਇਕ ਸਬੁੱਧਿ ਹੂ ਕੀ ਦਾਇਕ ਸੁ ਦੇਹ ਬਰੁ ਪਾਇਕ ਬਨਾਵੈ ਗ੍ਰੰਥ ਹਾਲ ਹੈ ॥੭ ॥

(ਦਸਮ-੨੫੫)

ਕਬਿਤੁ ॥

ਮਿਲਿ ਕੈ ਸੁ ਦੇਵਨ ਬਡਾਈ ਕਰੀ ਕਾਲਿਕਾ ਕੀ ਏਹੋ ਜਗਮਾਤ ਤੈ ਤੋ ਕੱਟਿਓ ਬਡੋ ਪਾਪ ਹੈ ॥ ਦੈਤਨ ਕੋ ਮਾਰਿ ਰਾਜੁ ਦੀਨੋ ਤੈ ਸੁਰੇਸ ਹੂੰ ਕੋ ਬਡੋ ਜਸੁ ਲੀਨੋ ਜਗ ਤੇਰੋਈ ਪ੍ਰਤਾਪੁ ਹੈ ॥ ਦੇਤ ਹੈ ਅਸੀਸ ਦਿਜਰਾਜ ਰਿਖਿ ਬਾਰਿ ਬਾਰਿ ਤਹਾ ਹੀ ਪੜਿਓ ਹੈ ਬ੍ਰਹਮ ਕਉਚ ਹੂੰ ਕੋ ਜਾਪਿ ਹੈ ॥ ਐਸੋ ਜਸੁ ਪੂਰਿ ਰਹਿਓ ਚੰਡਿਕਾ ਕੋ ਤੀਨਿਲੋਕਿ ਜੈਸੇ ਧਾਰ ਸਾਗਰ ਮੈ ਗੰਗਾ ਜੀ ਕੋ ਆਪੁ ਹੈ ॥੨੨੭ ॥ (ਦਸਮ-੯੮)

ਸ੍ਵੈਯਾ ॥

ਤਾਰਨਿ ਲੋਕ ਉਧਾਰਨਿ ਭੂਮਹਿ ਦੈਤ ਸੰਘਾਰਨਿ ਚੰਡਿ ਤੁੰਹੀ ਹੈ ॥ ਕਾਰਨਿ ਈਸ ਕਲਾ ਕਮਲਾ ਹਰਿ ਅੱਦ੍ਰਸੁਤਾ ਜਹੱ ਦੇਖੌਂ ਉਹੀਂ ਹੈ ॥ ਤਾਮਸਤਾ ਮਮਤਾ ਨਮਤਾ ਕਵਿਤਾ ਕਵਿ ਕੈ ਮਨ ਮੱਧਿ ਗੁਹੀ ਹੈ ॥ ਕੀਨੋ ਹੈ ਕੰਚਨ ਲੋਹ ਜਗਤ੍ਰ ਮੈ ਪਾਰਸ ਮੂਰਤਿ ਜਾਹਿ ਛੁਹੀ ਹੈ ॥੪ ॥

(ਦਸਮ-੭੪)

ਸਵੈਯਾ ॥

ਕਾਲ ਹੀ ਪਾਇ ਭਯੋ ਭਗਵਾਨ ਸੁ ਜਾਗਤ ਯਾ ਜਗਿ ਜਾ ਕੀ ਕਲਾ ਹੈ ॥ ਕਾਲ ਹੀ ਪਾਇ ਭਯੋ ਬ੍ਰਹਮਾ ਸਿਵ ਕਾਲ ਹੀ ਪਾਇ ਭਯੋ ਜੁਗੀਆ ਹੈ ॥ ਕਾਲ ਹੀ ਪਾਇ ਸੁਰਾਸੁਰ ਗੰਧ੍ਰਬ ਜੱਛ ਭੁਜੰਗ ਦਿਸਾ ਬਿਦਿਸਾ*

---

* ਬਿ-ਦਿਸਾ ਬੋਲੋ ।

ਹੈ ॥ ਔਰ ਸਕਾਲ ਸਭੈ ਬਸਿ ਕਾਲ ਕੇ ਏਕ ਹੀ ਕਾਲ ਅਕਾਲ ਸਦਾ ਹੈ ॥੯੪ ॥ (ਦਸਮ-੪੪)

ਸਵੈਯਾ ॥

ਮੇਰੁ ਕਰੋ ਤ੍ਰਿਣ ਤੇ ਮੁਹਿ ਜਾਹਿ ਗਰੀਬਨਿਵਾਜ ਨ ਦੂਸਰ ਤੋ ਸੋ ॥ ਭੂਲ ਛਿਮੋ ਹਮਰੀ ਪ੍ਰਭੁ ਆਪ ਨ ਭੂਲਨਹਾਰ ਕਹੂੰ ਕੋਊ ਮੋ ਸੋ ॥ ਸੇਵ ਕਰੀ ਤੁਮਰੀ ਤਿਨ ਕੇ ਸਭ ਹੀ ਗ੍ਰਿਹ ਦੇਖੀਅਤ ਦ੍ਰਬ ਭਰੋ ਸੋ ॥ ਯਾ ਕਲ ਮੈ ਸਭ ਕਾਲ ਕ੍ਰਿਪਾਨ ਕੇ ਭਾਰੀ ਭੁਜਾਨ ਕੋ ਭਾਰੀ ਭਰੋਸੋ ॥੯੨ ॥ (ਦਸਮ-੪੫)

ਸ੍ਵੈਯਾ ॥

ਭਾਜਿ ਗਯੋ ਮਘਵਾ ਜਿਨ ਕੇ ਡਰ ਬ੍ਰਹਮ ਤੇ ਆਦਿ ਸਭੈ ਭੈ ਭੀਤੇ ॥ ਤੇਈ ਵੈ ਦੈਤ ਪਰਾਇ ਗਏ ਰਨਿ ਹਾਰਿ ਨਿਹਾਰਿ ਭਏ ਬਲੁ ਰੀਤੇ ॥ ਜੰਬੁਕ ਗ੍ਰਿਝ ਨਿਰਾਸ ਭਏ ਬਨਬਾਸ ਗਏ ਜੁਗ ਜਾਮ ਨ ਬੀਤੇ ॥ ਸੰਤ

ਸਹਾਇ ਸਦਾ ਜਗ ਮਾਇ ਸੁ ਸੁੰਭ ਨਿਸੁੰਭ ਬਡੇ ਅਰਿ ਜੀਤੇ ॥੧॥੨੨੫॥

ਦੇਵ ਸਭੈ ਮਿਲਿਕੈ ਇਕ ਠਉਰ ਸੁ ਅੱਛਤ ਕੁੰਕਮ ਚੰਦਨ ਲੀਨੋ ॥ ਤੱਛਨ ਲੱਛਨ ਦੈ ਕੈ ਪ੍ਰਦੱਛਨ ਟੀਕਾ ਸੁ ਚੰਡਿ ਕੇ ਭਾਲ ਮੈ ਦੀਨੋ ॥ ਤਾ ਛਬਿ ਕੋ ਉਪਜਯੋ ਤਹ ਭਾਵ ਇਹੈ ਕਵਿ ਨੈ ਮਨ ਮੈ ਲਖਿ ਲੀਨੋ ॥ ਮਾਨਹੁ ਚੰਦ ਕੇ ਮੰਡਲ ਮੈ ਸੁਭ ਮੰਗਲ ਆਨਿ ਪ੍ਰਵੇਸਹਿ ਕੀਨੋ ॥੨॥੨੨੬॥

(ਦਸਮ-੯੮)

ਸ੍ਵੈਯਾ ॥

ਦੇਹਿ ਅਸੀਸ ਸਭੈ ਸੁਰ ਨਾਰਿ ਸੁਧਾਰਿ ਕੈ ਆਰਤੀ ਦੀਪ ਜਗਾਯੋ ॥ ਫੂਲ ਸੁਗੰਧ ਸੁ ਅੱਛਤ ਦੱਛਨ ਜੱਛਨ ਜੀਤ ਕੋ ਗੀਤ ਸੁ ਗਾਯੋ ॥ ਧੂਪ ਜਗਾਇ ਕੈ ਸੰਖ ਬਜਾਇ ਕੈ ਸੀਸ ਨਿਵਾਇ ਕੈ ਬੈਨ ਸੁਨਾਯੋ ॥ ਹੇ ਜਗਮਾਇ

ਸਦਾ ਸੁਖ ਦਾਇ ਤੈ ਸੁੰਭ ਕੋ ਘਾਇ ਬਡੋ ਜਸੁ ਪਾਯੋ ॥੪॥੨੨੮॥

ਸਕ੍ਰਹਿ ਸਾਜਿ ਸਮਾਜ ਦੈ ਚੰਡਿ ਸੁ ਮੋਦ ਮਹਾ ਮਨ ਮਾਹਿ ਰਈ ਹੈ ॥ ਸੂਰ ਸਸੀ ਨਭਿ ਥਾਪਿ ਕੈ ਤੇਜੁ ਦੈ ਆਪੁ ਤਹਾ ਤੇ ਸੁ ਲੋਪ ਭਈ ਹੈ ॥ ਬੀਚ ਅਕਾਸ ਪ੍ਰਕਾਸ ਬਢਯੋ ਤਹ ਕੀ ਉਪਮਾ ਮਨ ਤੇ ਨ ਗਈ ਹੈ ॥ ਧੂਰਿ ਕੈ ਪੂਰ ਮਲੀਨ ਹੁਤੋ ਰਵਿ ਮਾਨਹੁ ਚੰਡਿਕਾ ਓਪ ਦਈ ਹੈ ॥੫॥੨੨੯॥ (ਦਸਮ-੯੯)

ਸ੍ਵੈਯਾ ॥

ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ ॥ ਨ ਡਰੋਂ ਅਰਿ ਸੋਂ ਜਬ ਜਾਇ ਲਰੋਂ ਨਿਸਚੈ ਕਰ ਆਪਨੀ ਜੀਤ ਕਰੋਂ ॥ ਅਰੁ ਸਿਖ ਹੌਂ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋਂ ॥ ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ ॥੭॥੨੩੧॥

ਚੰਡਿ ਚਰਿਤ੍ਰ ਕਵਿੱਤਨ ਮੈ ਬਰਨੵੋ ਸਭ ਹੀ ਰਸ ਰੁਦ੍ਰ ਮਈ ਹੈ ॥ ਏਕ ਤੇ ਏਕ ਰਸਾਲ ਭਯੋ ਨਖ ਤੇ ਸਿਖ ਲਉ ਉਪਮਾ ਸੁ ਨਈ ਹੈ ॥ ਕਉਤਕ ਹੇਤੁ ਕਰੀ ਕਵਿ ਨੈ ਸਤਿਸਯ* ਕੀ ਕਥਾ ਇਹ ਪੂਰੀ ਭਈ ਹੈ ॥ ਜਾਹਿ ਨਿਮਿੱਤ ਪੜੈ ਸੁਨਿ ਹੈ ਨਰ ਸੋ ਨਿਸਚੈ ਕਰਿ ਤਾਹਿ ਦਈ ਹੈ ॥੮ ॥੨੩੨ ॥

ਦੋਹਰਾ ॥

ਗ੍ਰੰਥ ਸਤਿਸਇਆ ਕੋ ਕਰਿਓ ਜਾ ਸਮ ਅਵਰੁ ਨ ਕੋਇ ॥ ਜਿਹ ਨਿਮਿਤ ਕਵਿ ਨੈ ਕਹਿਓ ਸੁ ਦੇਹ ਚੰਡਿਕਾ ਸੋਇ ॥੯ ॥੨੩੩ ॥ (ਦਸਮ-੯੯)

ਦੋਹਰਾ ॥

ਨਮਸਕਾਰ ਸ੍ਰੀ ਖੜਗ ਕੋ ਕਰੌਂ ਸੁ ਹਿਤੁ ਚਿਤੁ ਲਾਇ ॥ ਪੂਰਨ ਕਰੌਂ ਗਿਰੰਥ ਇਹੁ ਤੁਮ ਮੁਹਿ ਕਰਹੁ ਸਹਾਇ ॥੧ ॥

---

* ਸਤਿਸੈ ਬੋਲੋ ।

## ਤ੍ਰਿਭੰਗੀ ਛੰਦ ॥

## ਸ੍ਰੀ ਕਾਲ ਜੀ ਕੀ ਉਸਤਤਿ ॥

ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰਬੰਡੰ ॥ ਭੁਜਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨੁ ਪ੍ਰਭੰ ॥ ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸਿ ਸਰਣੰ ॥ ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣਿ ਮਮ ਪ੍ਰਤਿਪਾਰਣ ਜੈ ਤੇਗੰ ॥੨ ॥ (ਦਸਮ-੩੯)

ਰੋਗਨ ਤੇ ਅਰ ਸੋਗਨ ਤੇ ਜਲਜੋਗਨ ਤੇ ਬਹੁ ਭਾਂਤਿ ਬਚਾਵੈ ॥ ਸਤ੍ਰੁ ਅਨੇਕ ਚਲਾਵਤ ਘਾਵ ਤਊ ਤਨ ਏਕੁ ਨ ਲਾਗਨ ਪਾਵੈ ॥ ਰਾਖਤ ਹੈ ਅਪਨੋ ਕਰੁ ਦੈ ਕਰਿ ਪਾਪ ਸਬੂਹ ਨ ਭੇਟਨ ਪਾਵੈ ॥ ਔਰ ਕੀ ਬਾਤ ਕਹਾ ਕਹੌਂ ਤੋ ਸੌ ਸੁ ਪੇਟ ਹੀ ਕੇ ਪਟ ਬੀਚ ਬਚਾਵੈ ॥ ੬ ॥੨੪੮ ॥ (ਦਸਮ-੩੫)

ਸ੍ਵੈਯਾ ॥

ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖਿ ਤਰੇ ਨਹੀਂ ਆਨਯੋ ॥ ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤਿ ਏਕ ਨ ਮਾਨਯੋ ॥ ਸਿੰਮ੍ਰਿਤਿ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨ ਜਾਨਯੋ ॥ ਸ੍ਰੀ ਅਸਿਪਾਨਿ ਕ੍ਰਿਪਾ ਤੁਮਰੀ ਕਰਿ ਮੈ ਨ ਕਹਯੋ ਸਭ ਤੋਹਿ ਬਖਾਨਯੋ ॥੫ ॥੮੬੩ ॥

ਦੋਹਰਾ ॥

ਸਗਲ ਦੁਆਰ ਕਉ ਛਾਡਿ ਕੈ ਗਹਯੋ ਤੁਹਾਰੋ ਦੁਆਰ ॥ ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥੬ ॥੮੬੪ ॥

(ਦਸਮ-੨੫੪)

ਸਲੋਕੁ ਮ: ੧ ॥

ਗੁਰ ਦਾਤਾ ਗੁਰ ਹਿਵੈ ਘਰੁ ਗੁਰੁ ਦੀਪਕੁ ਤਿਹ

ਲੋਇ ॥ ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ ॥੧ ॥ (ਅੰਗ ੧੩੭)

ਗੁਰੁ ਦਾਤਾ ਗੁਰ ਸੂਰਮਾ ਗੁਰੁ ਸੀਤਲ ਨਿਰਦੋਖ ॥
ਨਾਨਕ ਗੁਰੁ ਤੇ ਪਾਈਐ ਸੀਲ ਪਰਮ ਸੰਤੋਖ ॥

(ਖਾਲਸਾ ਨਿਤਨੇਮ, ਬੁੱਢਾ ਦਲ)

ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥ ੫੧ ॥

ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੇ ਕਾਲ ॥ ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥੫੨ ॥

ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦ ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ ॥੫੬ ॥

ਰਾਮ ਨਾਮੁ ਉਰਿ ਮੈ ਗਹਿਓ ਜਾ ਕੈ ਸਮ ਨਹੀਂ ਕੋਇ ॥ ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥੫੭॥੧॥ (੧੪੨੮-੨੯)

ਦੋਹਰਾ ॥

ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ ॥ ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ ॥੧॥ ਗੁਰੂ ਗ੍ਰੰਥ ਜੀ ਮਾਨੀਐ ਪ੍ਰਗਟ ਗੁਰਾਂ ਕੀ ਦੇਹ ॥ ਜੋ ਪ੍ਰਭੁ ਕੋ ਮਿਲਬੋ ਚਹੈ ਖੋਜ ਸਬਦ ਮੈ ਲੇਹ ॥੨॥

(ਸ੍ਰੀ. ਗੁ. ਪੰ. ਪ੍ਰ., ਅਧਿ.੭੧)

ੴ ਹੁਕਮਸੱਤਿ

ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਸਿੱਕਾ ਜ਼ਦ ਬਰ ਹਰ-ਦੋ-ਆਲਮ ਫਜ਼ਲਿ ਸਚੇ ਸਾਹਿਬਸਤ ॥ ਗੋਬਿੰਦ ਸਿੰਘ ਖ਼ੁਦ ਸ਼ਾਹਨਿ ਸ਼ਾਹ ਤੇਗ਼ ਨਾਨਕ ਵਾਹਿਬਸਤ ॥ ਦੇਗ਼ੋ ਤੇਗ਼ ਫ਼ਤਹ ਨੁਸਰਤ

ਬੇਦਿਰੰਗ ਯਾਫ਼ਤਜ਼ ਨਾਨਕ ਗੁਰੂ ਗੋਬਿੰਦ ਸਿੰਘ ॥

ਸ੍ਰੀ ਅਕਾਲ ਪੁਰਖ ਜੀ ਸਹਾਇ ॥

ਜੀ ਦਰਬਾਰਨ ਮੈ ਤੇਰੋ ਦਰਬਾਰਾ ॥ ਸਚਖੰਡ ਵਸੈ ਨਿਰੰਕਾਰਾ ॥ ਲੱਛਮੀ ਖੜੀ ਤੁਮਰੇ ਦਰਬਾਰਾ ॥ ਸਰਬ ਦੇਵਤੇ ਕਰੇ ਨਮਸਕਾਰਾ ॥

(ਖਾਲਸਾ ਨਿਤਨੇਮ, ਬੁੱਢਾ ਦਲ)

ਦੋਹਰਾ ॥

ਨਾਨਕ ਗੁਰੂ ਗੋਬਿੰਦ ਸਿੰਘ ਜੀ ਪੂਰਨ ਹਰਿ ਅਵਤਾਰ ॥ ਜਗਮਗ ਜੋਤਿ ਬਿਰਾਜ ਰਹੀ ਸ੍ਰੀ ਅਬਿਚਲ ਨਗਰ ਅਪਾਰ ॥

(ਸ੍ਰੀ ਗੁ. ਪੰ. ਪ੍ਰ., ਅਧਿ ੭੧)

ਦੋਹੀ ਫਿਰੈ ਅਕਾਲ ਕੀ ਨਿੰਦਕ ਟਿਕੇ ਨ ਕੋਇ ॥
ਬਨ ਪਰਬਤ ਸਭ ਭਜੇਗੇ ਤਰੇ ਜਗਤ ਮੈ ਸੋਇ ॥੩੨ ॥

(ਤਨਖਾਹਨਾਮਾ, ਭਾਈ ਨੰਦ ਲਾਲ ਜੀ)

## ਚੌਪਈ ॥

ਸੁਨਹੁ ਨੰਦ ਲਾਲ ਇਹ ਸਾਜ ॥ ਪ੍ਰਗਟ ਕਰੂੰਗਾ ਅਪੁਨਾ ਰਾਜ ॥ ਚਾਰ ਵਰਨ ਇਕ ਵਰਨ ਕਰਾਊਂ ॥ ਵਾਹਿਗੁਰੂ ਜੀ ਕਾ ਨਾਮ ਜਪਾਊਂ ॥੩੩ ॥

ਚੜੇ ਤੁਰੰਗ ਉਡਾਵੈ ਬਾਜ ॥ ਦੇਖ ਖਾਲਸੇ ਕੋ ਤੁਰਕ ਜਾਣਗੇ ਭਾਜ ॥ ਸਵਾ ਲਾਖ ਸੇ ਏਕ ਲੜਾਊਂ ॥ ਚੜੈ ਸਿੰਘ ਤਿਸ ਮੁਕਤਿ ਕਰਾਊਂ ॥੩੪ ॥

ਝੂਲਨ ਨੇਜੇ ਹਸਤੀ ਸਾਜੇ ॥ ਦੁਆਰ ਦੁਆਰ ਪਰ ਨੌਬਤ ਬਾਜੇ ॥ ਸਵਾ ਲਾਖ ਜਬ ਧੁਖੇ ਪਲੀਤਾ ॥ ਤਬੈ ਖਾਲਸਾ ਉਦੈ ਅਸਤ ਲੌ ਜੀਤਾ ॥੩੫ ॥

(ਤਨਖਾਹਨਾਮਾ, ਭਾਈ ਨੰਦ ਲਾਲ ਜੀ)

## ਬਿਜੈ ਛੰਦ ॥

ਲੰਕ ਲੂਟ ਲਿਆਊਂ ਪਲਿਕ ਪੇਸ਼ ਖਾਨਾ ਚਲਾਊਂ ਨਰਦ ਗਰਦ ਮੈਂ ਮਿਲਾਊਂ ਜੋ ਮਾਤੇ ਅਭਿਮਾਨ ਕੈ ॥

ਰੂਮ ਨੌਬਤ ਬਜਾਊਂ ਸਜਾਮ ਮੋਹਰਾਂ ਚਲਾਊਂ
ਪਾਤਿਸ਼ਾਹੀ ਲੈ ਕਰਾਊਂ ਤਖਤ ਸਾਚੇ ਸਾਹਿਬਾਨ ਕੇ ॥
ਨ ਆਪ ਲਡੂੰ ਨ ਫੌਜ ਲੜਾਊਂ ਭਟ ਬੀਰਨ ਸੇਤੀ
ਬਾਂਧ ਮੰਗਾਊਂ ॥ ਨਾ ਛਾਡੂੰ ਖਲਕ ਨਾ ਛਾਡੂੰ ਬਲਖ
ਪਰਬਤ ਕਾਟੂੰ ਇਰਾਨ ਖੁਰਾਸਾਨ ਕੇ ॥ ਮੇਰੋ ਤੋ ਨਾਉ
ਗੋਬਿੰਦ ਸਿੰਘ ਸੋਢੀ ਰਾਇ ਅਸ ਖਲੌਨਾ ਸਭ ਖਲਕਤ
ਰਾਜ ਸਾਜ ਬਾਂਧ ਮੰਗਾਊਂ ਗੋਸ਼ੇ ਕਮਾਨ ਕੇ ॥

(ਖਾਲਸਾ ਨਿਤਨੇਮ, ਬੁੱਢਾ ਦਲ)

ਦੋਹਰਾ ॥

ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ
ਤੀਰ ॥ ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ ॥੩ ॥
ਤੀਰ ਤੁਹੀ ਸੈਥੀ ਤੁਹੀ ਤੁਹੀ ਤਬਰ ਤਰਵਾਰਿ ॥
ਨਾਮ ਤਿਹਾਰੋ ਜੋ ਜਪੈ ਭਏ ਸਿੰਧੁ ਭਵ ਪਾਰ ॥੪ ॥

(ਦਸਮ-੭੧੭)

ਜਿਤੇ ਸਸਤ੍ਰ ਨਾਮੰ ॥ ਨਮਸਕਾਰ ਤਾਮੰ ॥ ਜਿਤੇ ਅਸਤ੍ਰ ਭੇਯੰ ॥ ਨਮਸਕਾਰ ਤੇਯੰ ॥੯੧ ॥

(ਦਸਮ-੪੫)

ਤੀਰੋ ਤੁਫ਼ੰਗੋ ਬਡੋ ਰਾਮਜੰਗੋ ॥ ਧਨੁਖ-ਧਾਰ-ਅਣੀਅਰ ਕਮੰਦ ਕੋਰੜਾ ਪੰਜ ਸ਼ਸਤਰ ਪਰਵਾਣ ॥

(ਖਾਲਸਾ ਨਿਤਨੇਮ, ਬੁੱਢਾ ਦਲ)

ਦੋਹਰਾ ॥

ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ ॥
ਖੁਆਰ ਹੋਇ ਸਭ ਮਿਲੈਂਗੇ ਬਚੇ ਸਰਨ ਜੋ ਹੋਇ ॥੩੬ ॥

(ਤਨਖਾਹਨਾਮਾ, ਭਾਈ ਨੰਦ ਲਾਲ ਜੀ)

ਉਠ ਗਈ ਸਭਾ ਮਲੇਛ ਕੀ ਕਰ ਕੂੜਾ ਪਾਸਾਰ ॥
ਡੰਕਾ ਬਾਜੇ ਫਤਹਿ ਕਾ ਨਿਹਕਲੰਕ ਅਵਤਾਰ ॥

(ਖਾਲਸਾ ਨਿਤਨੇਮ, ਬੁੱਢਾ ਦਲ)

ਸਰਨਿ ਨਾਥ ਤੋਰਿਯੰ ॥ ਉਬਾਰ ਲਾਜ ਮੋਰਿਯੰ ॥੪੮ ॥

ਜਿਤੇ ਸਰਨਿ ਜੈ ਹੈ ॥ ਤਿਤਯੋ ਰਾਖਿ ਲੈ ਹੈ ॥੭੫ ॥

(ਦਸਮ-੪੪)

ਬਿਨਾ ਸਰਨਿ ਤਾ ਕੀ ਨਹੀ ਔਰ ਓਟੰ ॥ ਲਿਖੰ ਜੰਤ੍ਰ ਕੇਤੇ ਪੜ੍ਹੇ ਮੰਤ੍ਰ ਕੋਟੰ ॥੭੭ ॥

(ਦਸਮ-੪੪)

ਬਚੈਗੋ ਨ ਕਿਉ ਹੂੰ ਕਰੈ ਕਾਲ ਚੋਟੰ ॥੬੧ ॥

(ਦਸਮ-੪੩)

ਭੁਜੰਗ ਪ੍ਰਯਾਤ ਛੰਦ ॥

ਨਮਸਤੁਲ ਪ੍ਰਨਾਮੇ ਸਮਸਤੁਲ ਪ੍ਰਣਾਸੇ ॥ ਅਗੰਜੁਲ ਅਨਾਮੇ ਸਮਸਤੁਲ ਨਿਵਾਸੇ ॥ ਨ੍ਰਿਕਾਮੰ ਬਿਭੂਤੇ ਸਮਸਤੁਲ ਸਰੂਪੇ ॥ ਕੁਕਰਮੰ ਪ੍ਰਣਾਸੀ ਸੁਧਰਮੰ ਬਿਭੂਤੇ ॥੧੯੭ ॥

ਸਦਾ ਸੱਚਿਦਾਨੰਦ ਸੱਤ੍ਰੰ ਪ੍ਰਣਾਸੀ ॥ ਕਰੀਮੁਲ ਕੁਨਿੰਦਾ ਸਮਸਤੁਲ ਨਿਵਾਸੀ ॥ ਅਜਾਇਬ ਬਿਭੂਤੇ

ਗਜਾਇਬ ਗਨੀਮੇ ॥ ਹਰੀਅੰ ਕਰੀਅੰ ਕਰੀਮੁਲ ਰਹੀਮੇ ॥੧੯੮ ॥

ਚੱਤ੍ਰ ਚੱਕ੍ਰ ਵਰਤੀ ਚੱਤ੍ਰ ਚੱਕ੍ਰ ਭੁਗਤੇ ॥ ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ ॥ ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ ॥ ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥੧੯੯ ॥੧ ॥

(ਦਸਮ-੧੦)

ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥ ਬਧੋਹੁ* ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥ ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥ ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥੧੦ ॥

(ਅੰਗ ੧੩੬੨)

ਪਉੜੀ ॥

ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥

---

* ਬੱਧੋਹੁ ਬੋਲੋ ।

ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥ ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ ॥ ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ ॥ ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ ॥੨੦ ॥

(੯੧)

ਸਲੋਕ ਮ : ੫ ॥

ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ ॥ ਦੇਵਣਹਾਰ ਦਾਤਾਰੁ ਮੈ ਨਿਤ ਚਿਤਾਰਿਆ ॥ ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ ॥ ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ ॥੧ ॥

(੩੨੦)

ਪਉੜੀ ॥

ਸੁੰਭ ਨਿਸੁੰਭ ਪਠਾਇਆ ਜਮ ਦੇ ਧਾਮ ਨੋ ॥ ਇੰਦ੍ਰ ਸੱਦਿ ਬੁਲਾਇਆ ਰਾਜ ਅਭਿਖੇਖ ਨੋ ॥ ਸਿਰ ਪਰ

ਛਤ੍ਰ ਫਿਰਾਇਆ ਰਾਜੇ ਇੰਦ੍ਰ ਦੈ ॥ ਚਉਦਹ ਲੋਕਾ ਛਾਇਆ ਜਸੁ ਜਗਮਾਤ ਦਾ ॥ ਦੁਰਗਾ ਪਾਠੁ ਬਣਾਇਆ ਸਭੇ ਪਉੜੀਆਂ ॥ ਫੇਰਿ ਨ ਜੂਨੀ ਆਇਆ ਜਿਨਿ ਇਹ ਗਾਇਆ ॥੫੫ ॥

(ਦਸਮ-੧੨੭)

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

# ਸਰਬਲੋਹ ਆਰਤੀ

## (੧ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥ ਪਾਤਿਸਾਹੀ ੧੦ ॥)

### ਅਥ ਆਰਤੀ ਕਥਨੰ ॥ ਬਿਸਨੁਪਦ ਮਲਾਰ ਅਸ੍ਰਿਪਦੀ ਚੌਤੁਕੀ ॥

ਬ੍ਰਹਮ ਮਹੇਸ ਸਚੀਪਤਿ ਦੇਵਨ ਆਰਤੀ ਕਰਤ ਬਿਧਾਨਾ ॥ ਦਿਨੇਸ ਨਿਸੇਸ ਜਲੇਸ ਸਭੀ ਮਿਲਿ ਜੱਛ ਕੁਬੇਰ ਮਹਾਨਾ ॥ ਗਨੇਸ ਮੁਨੇਸ ਨਰੇਸ ਧਜਾਵਤ ਯਮ ਜੋਰੇ ਯੁਗ ਪਾਨਾ ॥ ਕਿੰਨਰ ਜੱਛ ਮ੍ਰਿਦੰਗ ਬਜਾਵਤ ਗੰਧ੍ਰਬ ਕੀਰਤਨਿ ਗਾਨਾ ॥੧ ॥

ਨ੍ਰਿਤਤਿ ਪਰੀ ਬਰੰਗ ਅਪਛਰ ਦੁੰਦਭਿ ਸੰਖ ਘਹਰਾਨਾ ॥ ਨਾਰਦ ਸ੍ਵਾਮਿਕਾਰਤਿਕਾਦਿਕ ਸਭਿ

ਆਰਤੀ ਕਰਤਿ ਸੁਜਾਨਾ ॥ ਰਿਖਿ ਮੁਨਿ ਸਾਧੂ ਸੰਤ ਬ੍ਰਹਮਗਯਾਨੀ ਪਰਮਹੰਸ ਪ੍ਰਧਾਨਾ ॥ ਬ੍ਰਹਮਚਰਜਿ ਮੁਨਿਵਰ ਖਟ ਦਰਸਨੁ ਮੰਗਲ ਹਰਖ ਨਿਧਾਨਾ ॥੨ ॥

ਪ੍ਰਦੱਛਨ ਸੁਰ ਕਰਤ ਜੁਹਾਰੀ ਬਲਿ ਬਲਿ ਸਦ ਕੁਰਬਾਨਾ ॥ ਹੋਤ ਕੁਲਾਹਲ ਮੰਗਲ ਉਤਸਵ ਕੀਰਤਿ ਬ੍ਰਹਮਗਯਾਨਾ ॥ ਓਅੰ ਸੋਹੰ* ਰਾਗ ਅਲਾਪਤ ਰਿਖਿ ਮੁਨਿ ਗੁਰੁ ਪ੍ਰਧਾਨਾ ॥ ਅਰਪਿਤ ਧੂਪ ਦੀਪ ਨੈਬੇਦਾ ਮੇਘਨ ਸੁਮਨ ਬ੍ਰਖਾਨਾ ॥੩ ॥

ਅੱਛਤ ਕੁੰਕਮ ਭਾਲ ਲਗਾਵਤ ਮੰਗਲ ਬਿਨਯ ਸਹਾਨਾ ॥ ਨਾਵਤ ਸੀਸ ਧਯਾਵਤ ਹਰਿ ਪਦ ਮਾਰੂ ਬਿਜਯ ਬਜਾਨਾ ॥ ਨ੍ਰਿਤਤਿ ਦੇਵ ਸੁਰੇਸ ਸਕਲ ਸੁਰ ਆਰਤੀ ਮੰਗਲ ਠਾਨਾ ॥ ਚਰਨ ਪਖਾਰ ਲੇਤ ਚਰਨੋਦਕ ਪਾਵਨ ਸ੍ਰੀ ਭਗਵਾਨਾ ॥੪ ॥

ਦੇਖਿ ਦਰਸ ਸੁਰ ਨਰ ਬਲਿ ਜਾਵਤ ਆਨੰਦ

* ਸੋ ਹੰ ਬੋਲੋ ।

ਉਰ ਨ ਸਮਾਨਾ ॥ ਹਰਿ ਪਦ ਧਰਤ ਧਯਾਨ ਬਚ ਕਰਮਨ ਹਰਿ ਹਰਿ ਰਸ ਲਪਟਾਨਾ ॥ ਮਗਨ ਭਏ ਸੁਧਿ ਸਭਿ ਬਿਸਰਾਨੀ ਮਨ ਤਨ ਚਰਨ ਖਟਾਨਾ ॥ ਆਪਾ ਆਪ ਬਿਸਰਗੋ ਸਭਿ ਹੀ ਮਨ ਕੋਰਾ ਰੰਗਾਨਾ ॥੫ ॥

ਲਾਲ ਭਏ ਹਰਿ ਪਦ ਕਹੁ ਪ੍ਰਾਪਤਿ ਰੰਗ ਚਲੂਲ ਚਢਾਨਾ ॥ ਮਨੁ ਮਧੁਕਰ ਹਰਿ ਪਦ ਕਮਲਨ ਪਰ ਉਨਮਦ ਰਸਿਕ ਲੁਭਾਨਾ ॥ ਪ੍ਰੇਮ ਖੁਮਾਰਿ ਭਏ ਮਤਵਾਰੇ ਸੁਧਿ ਬੁਧਿ ਸਭਿ ਬਿਸਰਾਨਾ ॥ ਤਦਾਕਾਰ ਤਦਮਯ ਯਕ ਚਿੱਤੰ ਜੋਤੀ ਜੋਤਿ ਰਲਾਨਾ ॥੬ ॥

ਸ੍ਵਯੰ ਜੋਤਿ ਜਗਿ ਜੀਵਨ ਸੋਭਾ ਸਰਬ ਭੂਤ ਭਗਵਾਨਾ ॥ ਮਨ ਬਚ ਕਰਮ ਦਰਸਨ ਬਲਿਹਾਰੀ ਕਮਲਨਯਨ ਨਿਰਬਾਨਾ ॥ ਹੋਤ ਕੁਲਾਹਲ ਮੰਗਲ ਰੁਨਝੁਨ ਸੰਖ ਸਬਦ ਘਹਰਾਨਾ ॥ ਤਾਲ ਪਖਾਵਜ ਘੰਟਾ ਬਾਜਤ ਬਾਜਤ ਕੋਟਿ ਨਿਸਾਨਾ ॥੭ ॥੧ ॥

੧੨੯ ॥੭੫੯ ॥੧੫੧੩ ॥

ਅਥ ਨਿਰਗੁਨ ਆਰਤੀ ॥ ਬਿਸਨੁਪਦ ਮਲਾਰ ॥

ਗਗਨ ਥਾਲ ਰਵਿ ਸਸਿ ਦ੍ਵੈ ਦੀਪਕ ਉਡਗਨ ਰਤਨ ਜੜਾਨਾ ॥ ਸਰਬ ਭੂਤ ਲੈ ਜੋਤਿ ਜਗਾਈ ਆਰਤੀ ਮੰਗਲ ਠਾਨਾ ॥ ਬਾਵਨ ਧੂਪ ਜਗਤ ਸੰਪੁਟ ਨਭ ਮਾਰੁਤ ਚਵਰ ਝੁਲਾਨਾ ॥ ਨਾਮ ਸੁਧਾਰਸ ਕੀਰਤਨਿ ਗਾਵਤ ਧ੍ਯਾਵਤ ਸਾਰੰਗਪਾਨਾ ॥੧ ॥

ਸਗਲ ਬਨਸਪਤਿ ਫੂਲ ਚੜ੍ਹਾਵਤ ਬਿਸ੍ਵਰੂਪ ਭਗਵਾਨਾ ॥ ਸਹੰਸਨੇਤ੍ਰ ਮੂਰਤਿ ਹੈ ਸਹਸਾ ਸਹੰਸ ਪਾਦ ਭੁਜ ਪਾਨਾ ॥ ਸਹੰਸ ਨਾਮ ਨੌਤਨ ਨਿਤ੍ਯ ਧ੍ਯਾਵਤ ਤਦ੍ਯਪਿ ਨ ਮਹਿਮਾ ਜਾਨਾ ॥ ਨੇਤਿ ਨੇਤਿ ਸੁ ਨਿਗਮ ਪੁਕਾਰਤ ਬਿਅੰਤ ਅਨੰਤ ਬਖਾਨਾ ॥੨ ॥

ਸੋ ਪਦ ਕੰਜ ਪ੍ਰਗਟ ਜਗਬੰਦਨ ਸੁਰਪਤਿ ਭਾਗ ਬਡਾਨਾ ॥ ਚਰਨ ਸਰੋਜ ਨਿਰਖ ਬਲਿ ਜਾਵਤ ਕੋਟਿ

ਤੇਤੀਸ ਪ੍ਰਧਾਨਾ ॥ ਹਰਿ ਦਰਸਨ ਹਿਤੁ ਜਪੁ ਤਪੁ ਸਾਧਤਿ ਕਲਪ ਪ੍ਰਯੰਤ ਪ੍ਰਮਾਨਾ ॥ ਜੋਗੀ ਜਤੀ ਤਪੀ ਪਚ ਹਾਰੇ ਰਿਖਿ ਮੁਨਿ ਬਿਬਿਧ ਸਜਾਨਾ ॥੩ ॥

ਸੋ ਪਦ ਕੰਜ ਪ੍ਰਗਟ ਕਰਿ ਦਰਸਨ ਮਨ ਮਧੁਕਰਹ ਲੁਭਾਨਾ ॥ ਪ੍ਰਾਨਨਾਥ ਮੁਹਿ ਪਾਵਨ ਕੀਨੋ ਕਸਮਲ ਸਗਲ ਬਿਲਾਨਾ ॥ ਦੇਤਿ ਪ੍ਰਦੱਛਨ ਸੁਰ ਮੁਨਿ ਸਭਿ ਹੀ ਨਾਵਤ ਸੀਸ ਚਰਾਨਾ ॥ ਤ੍ਰਾਹ ਤ੍ਰਾਹ ਰੱਛਕ ਸੁਰ ਸੰਤਨ ਸਰਨ ਸੂਰ ਭਗਵਾਨਾ ॥੪ ॥

ਬਿਧਿ ਪੂਰਬ ਸੁਰ ਆਰਤਿ ਕੀਨਾ ਪਾਦ ਅਰਘ ਜਲ ਪਾਨਾ ॥ ਚਰਨ ਰੇਨੁ ਮੁਖਿ ਮਸਤਕਿ ਲਾਵਤਿ ਬੰਦਨ ਅਨਿਕ ਨਮਾਮਾ ॥ ਆਰਤੀ ਮੰਗਲ ਬਿਜਯ ਸੰਪੂਰਨ ਕਰੀ ਦੇਵੇਸੁਰ ਗਾਨਾ ॥ ਜੋ ਯਹਿ ਪੜੈ ਸੁਨੈ ਚਿੱਤ ਲਾਵੈ ਪਾਵੈ ਪਦ ਨਿਰਬਾਨਾ ॥ ੫ ॥੨ ॥ ੧੩੦ ॥ ੭੬੦ ॥ ੧੫੧੪ ॥

ਸ੍ਰੀ ਅਕਾਲ ਪੁਰਖ ਜੀ ਸਹਾਇ ॥

ਉਸਤਤਿ ਸ੍ਰੀ ਸਰਬਲੋਹ ਅਕਾਲ ਜੀ ਕੀ ॥

ਪਾਤਿਸਾਹੀ ੧੦ ॥

ਅਕਾਲ ਪੁਰਖ ਕੀ ਰਛਾ ਹਮਨੈ ॥ ਸਰਬਲੋਹ ਦੀ ਰਛਿਆ ਹਮਨੈ ।। ਸਰਬਕਾਲ ਜੀ ਕੀ ਰਛਿਆ ਹਮਨੈ ॥ ਸਰਬਲੋਹ ਜੀ ਦੀ ਸਦਾ ਰਛਿਆ ਹਮਨੈ ॥

(ਦਸਮ ੧੧)

ਦੋਹਰਾ ॥

ਸਰਬਲੋਹ ਜੂ ਕੀ ਸਰਨ ਜੇ ਪਰੈ ਤਾ ਕਾ ਹੋਤ ਉਧਾਰ ॥ ਜਜੈ ਭਜੈ ਸਰਬਲੋਹ ਜੂ ਸੁਗਮ ਤਰੈ ਸੰਸਾਰ ॥

(ਸਰਬਲੋਹ)

ਮਲਾਰ ॥

ਸੇਵ ਕਰੋ ਕਰੁਨਾਨਿਧਿ ਕੀ ਜਿਹ ਸ੍ਰੇਵਤ ਚਾਰ ਪਦਾਰਥ ਪੱਯੈ ॥ ਨਾਮੁ ਲਿਯੇ ਜਮ ਤ੍ਰਾਸ ਮਿਟੈ ਕਲਿ

ਕਾਲ ਨਸੈ ਹਰਿ ਸਰਨ ਸਿਧੱਯੈ ॥ ਲੋਕ ਪ੍ਰਲੋਕ ਸਭੀ ਸੁਧਰੇ ਹਰਿ ਭਗਤਿ ਪ੍ਰਾਪਤਿ ਹੋਇ ਧਿਅੱਯੈ ॥ ਦਾਸ ਗੁਬਿੰਦ ਫਤਹ ਸਤਿਗੁਰ ਕੀ ਐਸੋ ਪ੍ਰਭ ਛੋਡ ਅਵਰ ਕਤ ਜੱਯੈ ॥੨੨੧ ॥੮੫੧ ॥੧੯੦੫ ॥

ਮਲਾਰ ॥

ਤੂੰਹੀ ਹੈਂ ਮਾਤ ਪਿਤਾ ਗੁਰੁ ਤੂੰਹੀ ਹੈਂ ਤੂੰਹੀ ਹੈ ਪੋਖਨਹਾਰ ਗੁਸੱਯੈ ॥ ਤੇਰੋਈ ਮਾਨ ਅਰੁ ਤਾਨ ਹੈ ਤੇਰੋ ਹੀ ਤੇਰੋ ਹੀ ਆਸ ਭਰੋਸਾ ਕਹੱਯੈ ॥ ਨਿਮਾਨੇ ਕੋ ਮਾਨ ਨਿਤਾਨੇ ਕੋ ਤਾਨ ਨਿਥਾਵੇ ਕੋ ਥਾਵ ਤੁਹੀਂ ਸਭਿ ਗੱਯੈ ॥ ਪਾਵ ਪਰੋਂ ਪ੍ਰਮੇਸੂਰ ਤੋਹਿ ਕੈ ਬਾਰੰਬਾਰ ਤੁਝੈ ਬਲਿ ਜੱਯੈ ॥੨੨੨ ॥੮੫੨ ॥੧੯੦੬ ॥

(ਸਰਬਲੋਹ)

ਮਲਾਰ ॥

ਜਾਨਹੁ ਜਾਨ ਸੁਜਾਨ ਸਭੀ ਬਿਧਿ ਅਰਦਾਸਿ

ਇਹੈ ਭਵ ਤਾਪ ਨਿਵਾਰਹੁ ॥ ਜਨਮ ਮਰਨ ਦੋਊ ਤ੍ਰਾਸ ਬਡੇ ਜਮਫੰਧ ਕਟੋ ਭਵ ਪਾਰ ਉਤਾਰਹੁ ॥ ਹੌਂ ਮਤਿਮੰਦ ਅਨਾਥ ਹੇ ਨਾਥ ਦਰਿਦ੍ਰ ਹਰੋ ਮੁਹਿ ਲੇਹੁ ਉਬਾਰਹੁ ॥ ਦਾਸ ਗੁਬਿੰਦ ਬਿਜਯ ਸਤਿਗੁਰ ਕੀ ਬਾਹ ਦੇ ਬਾਹ ਦੇ ਮੁਹਿ ਨਿਸਤਾਰਹੁ ॥੨੨੭ ॥੮੫੭ ॥ ੧੬੧੧ ॥

ਮਲਾਰ ॥

ਜੇ ਉਪਮਾ ਸ੍ਰੀ ਨਾਥ ਕੀ ਗਾਇ ਹੈਂ ਤੇ ਭਵ ਫਾਂਸਿ ਨ ਫੇਰਿ ਪਰੈਂਗੇ ॥ ਆਰਤਿ ਜੱਗ ਕਰੈਂ ਹਰਿ ਹੇਤੁ ਰਰੈਂ ਸ੍ਰੀ ਨਾਥ ਨਿਸ੍ਰੈ ਕੈ ਤਰੈਂਗੇ ॥ ਪੂਜਬੇ ਜੋਗ ਨ ਔਰ ਹੈ ਦੂਸਰ ਏਕ ਗੁਪਾਲ ਗੁਪਾਲ ਕਰੈਂਗੇ ॥ ਯਹ ਲੋਕ ਸੁਖੀ ਪਰਲੋਕ ਖਲਾਸ ਅਕਾਲ ਅਕਾਲ ਅਕਾਲ ਕਰੈਂਗੇ ॥੨੨੮ ॥੮੫੮ ॥੧੬੧੨ ॥

(ਸਰਬਲੋਹ)

ਬਿਸਨੁਪਦ ਬਿਲਾਵਲੀ ਕਵਯੋਵਾਚ ॥

ਮੰਗਲਾਰਤੀ ਜੋ ਕੋਈ ਗਾਵੈ ਪੁਨਰਪਿ ਗਰਬ ਨ ਲੇਟੇ ॥ ਬਿਸ੍ਵਬਿਭੂਤਿ ਆਰਤੀ ਕਰਿਹੈ ਜਮ ਜਾਗਾਤਿ ਨ ਭੇਟੇ ॥ ਕ੍ਰਿਤ ਅਘ ਦੋਖ ਬਿਲਾਤ ਚਿਰਨ ਕੇ ਅਪਦਾ ਕਾਲੁਖ ਮੇਟੇ ॥ ਮੁਖ ਊਜਲ ਮਨ ਨਿਰਮਲ ਹੁਇ ਹੈ ਪੜਤ ਨ ਜਮ ਕੇ ਫੇਟੇ ॥੨ ॥੧੨੧ ॥੨੪੪੦ ॥

ਸਲੋਕ ॥

ਕ੍ਰਿਪਾਵੰਤ ਸਤਿਗੁਰ ਧਨੀ ਕਰਤ ਪੁਨੀਤਿ ਦਯਾਲ ॥ ਕ੍ਰਿਪਾ ਕਟਾਛ ਵਿਲੋਕਨੋ ਨਦਰੀ ਨਦਰਿ ਨਿਹਾਲ ॥੨ ॥

(ਸਰਬਲੋਹ)

ਬਿਸਨੁਪਦ ਪੁੰਨਯਾਕੀ ਤਰਹ ਦੂਜੀ

ਸਵੱਯੇ ਗੁਰੁ ਪਦ ਕੇ ॥

ਸਤਿਗੁਰੁ ਜਹਾਜੁ ਸਬਦਿ ਗੁਰੁ ਖੇਵਟੁ ਨਾਮ ਨਿਰੰਜਨੁ ਪਾਰ ਉਤਾਰੇ ॥ ਭਵ ਬਾਰਿਧਿ ਕੋ ਸੋਖਨਹਾਰੋ

ਹ੍ਵੈ ਅਗਾਸਤ ਪ੍ਰਭੁ ਸਿਖ੍ਯ ਉਬਾਰੇ ॥ ਜੇ ਜੇ ਚਰਨ ਸਰਨਿ ਆਇ ਲਾਗੇ ਬਿਖੜੇ ਘਾਟਿ ਗੁਰੂ ਨਿਸਿਤਾਰੇ ॥ ਗੋਪਦ ਵਤ ਭਵ ਸਾਗਰ ਤੇ ਪ੍ਰਭੁ ਬਾਂਹ ਪਕੜਿ ਸਤਿਗੁਰੂ ਉਧਾਰੇ ॥੧ ॥

ਕਰਨਧਾਰ ਸਦਿ ਗੁਰੁ ਮਮ ਕਹਿਯਤਿ ਸ੍ਰੀ ਨਾਨਕਿ ਗੁਰੁ ਅੰਗਦਿ ਧਾਰੇ ॥ ਅਮਰਦਾਸ ਪੂਰੋ ਪੁਰੁਸੋਤਮ ਸਤਿਸੰਗਤਿ ਦੈ ਪਾਰ ਉਤਾਰੇ ॥ ਰਾਮਦਾਸ ਗੁਰੁ ਅਚਲ ਅਮਰ ਨਿਤਿ ਸੁਧਾ ਸਰੋਵਰੁ ਰੂਪ ਸੁਧਾਰੇ ॥ ਅਰਜੁਨ ਸਬਦਿ ਜਹਾਜ ਗੁਰੂ ਪਦ ਪੰਕਜ ਸਭਿ ਸ੍ਰਿਸ੍ਰਿ ਉਧਾਰੇ ॥ ਹਰਿਗੋਬਿੰਦ ਹਰਿਰਾਇ ਗੁਰੂ ਹਰਿਕ੍ਰਿਸਨ ਨਿਰੰਜਨੁ ਅਪਰ ਅਪਾਰੇ ॥੨ ॥

ਤੇਗਬਹਾਦੁਰ ਪੁਨ੍ਯ ਸਰੂਪਾ ਸਤਿ ਸ੍ਰੂਪ ਅਖੰਡ ਅਜਯ ॥ ਜੁਗਿ ਜੁਗਿ ਤਾਰ ਲਿਯੋ ਤ੍ਰੈਲੋਕੰ ਅਸੁਰ ਛਲੈ ਪ੍ਰਭੁ ਨਿਤ੍ਯ ਅਬਯ ॥ ਭਯੋ ਨਿਸਤਾਰ ਤ੍ਰਾਸ ਅਸੁਰਨ ਤੇ ਉਧਾਰ ਕਿਯੋ ਗੁਰਿ ਜਗਤਿ ਸਬਯ ॥

ਸਾਹ ਗੋੁਬਿੰਦ ਫਤਹ ਸਤਿਗੁਰ ਕੀ ਵਾਹਿਗੁਰੂ ਸੁਚਿ ਮੰਤ੍ਰ ਅਖਯ ॥੩ ॥੧ ॥੩੧੧ ॥੮੪੩ ॥ ੩੧੬੨ ॥ ਤ੍ਰਿਪਦ੧ ॥

(ਸਰਬਲੋਹ)

ਅਥ ਗ੍ਰੰਥ ਸਥਾਪਨ ਮਹਾਤਮ ਸ੍ਰੀ ਸਤਿਗੁਰੂ ਬਿਗ੍ਰਹ ਕਥਤੇ ॥ ਤ੍ਵ ਬਲਿ ॥

ਬਿਸਨੁਪਦ ਪੁੰਨਯਾਕੀ ॥

ਆਪਨਪੌ ਸ੍ਰੀ ਖਾਲਸਹਿ ਸੌਂਪਾ ਦੁਤਿਯਾ ਰੂਪ ਸਤਿਗੁਰੂ ਗ੍ਰੰਥਾ ॥ ਬੋਲਨਿ ਸਤਿਗੁਰੁ ਸਬਦ ਸੰਭਾਖਨਿ ਨਾਮ ਗੋੁਬਿੰਦ ਕੀਰਤਨਿ ਸੰਥਾ ॥ ਗੁਨਾਨੁਵਾਦ ਪੁਨਿ ਸਿਫਤਿ ਸਲਾਹਨਿ ਊਠਤ ਬੈਠਤਿ ਸੈਨ ਕਰੰਥਾ ॥ ਪਾਵਨ ਪੰਥ ਖਾਲਸਹਿ ਪ੍ਰਗਟਯੋ ਚਾਰ ਵਰਨ ਆਸ੍ਰਮ ਸੁਭ ਪੰਥਾ ॥੧ ॥

ਇਨ ਕੇ ਦਰਸ ਸਤਿਗੁਰ ਕੋ ਦਰਸਨ ਬੋਲਨੁ ਗੁਰੂ ਸਬਦੁ ਗੁਰੁ ਗ੍ਰੰਥਾ ॥ ਦ੍ਵਾਦਸਿ ਰੂਪ ਸਤਿਗੁਰ ਏ

ਕਹਿਯਤਿ ਦ੍ਵਾਦਸਿ ਭਾਨੁ ਪ੍ਰਗਟ ਹਰਿ ਸੰਤਾ ॥ ਪ੍ਰਤਯਖ ਕਲਾ ਪਾਰਬ੍ਰਹਮ ਧਣੀ ਛੈ ਗ੍ਰੰਥ ਪੰਥ ਖਾਲਸ ਵਰਤੰਤਾ ॥ ਦਾਸ ਗੋੁਬਿੰਦ ਫਤਹ ਸਤਿਗੁਰੂ ਕੀ ਖਾਸ ਗ੍ਰੰਥ ਗੁਰੁ ਰੂਪ ਬਦੰਤਾ ॥੨ ॥ ਦੁਪਦ੧ ॥

ਕਾਲ ਉਪਾਸਕ ਛਤ੍ਰਿਯ ਧਰਮਾ ਰਣ ਕਟਿ ਕਸਿ ਪ੍ਰਧਾਨ ਅਏ ॥ ਤਾ ਮਹਿ ਪੰਚ ਚਾਲਿਸ ਪ੍ਰਵਾਨਾ ਪੰਚ ਪ੍ਰਧਾਨ ਖਾਲਸਹਿ ਠਏ ॥ ਸ੍ਰੀ ਅਜੀਤ ਸਿੰਘ ਜੁਝਾਰ ਸਿੰਘ ਫਤਹ ਸਿੰਘ ਜੋਰਾਵਰ ਸਿੰਘ ਪ੍ਰਿਏ ॥ ਪੰਚਮ ਖਾਲਸਹ ਸਤਿਗੁਰੁ ਪੂਰਾ ਜਿਨ ਏ ਪੰਥ ਸੁਪੰਥ ਪ੍ਰਗਟਏ ॥੬ ॥

ਦੋਹਰਾ ॥

ਨਉ ਲਖ ਐਰਾਕੀ ਮਿਲੈਂ ਮਿਲੈਂ ਸਰਾਯਚੈ ਲਾਖ ॥
ਸ੍ਵਾ ਲਾਖ ਹਾਥੀ ਮਿਲੈਂ ਦੇਹੁ ਯਹੈ ਅਭਿਲਾਖ ॥੧੨ ॥
ਖਾਸ ਸ੍ਵਾਰੀ ਮੁਹਿ ਚਲੈ ਨੇਜਹ ਲਖ ਨਿਸਾਨ ॥
ਵਾਹਿਗੁਰੂ ਕਾ ਖਾਲਸਾ ਜੀਤਹਿ ਸਤ੍ਰੁ ਚੌਗਾਨ ॥੧੩ ॥

ਯਹਿ ਲਾਲਚ ਗੁਣ ਤੂ ਕਹਯੋ ਦਾਸ ਗੋਬਿੰਦ ਸਮਾਜ ॥ ਫਤਿਹ ਹੋਵੈ ਸਤਿਗੁਰੂ ਕੀ ਉਦਯ ਅਸਤ ਲੌ ਰਾਜ ॥੧੪ ॥੨੦੪੨ ॥੪੬੬੧ ॥

ਸੱਚਖੰਡ ਕੇ ਦਰਬਾਰ ॥

ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥

ਗੁੋਬਿੰਦੇ ॥ ਮੁਕੰਦੇ ॥ ਉਦਾਰੇ ॥ ਅਪਾਰੇ ॥੯੪ ॥
ਹਰੀਅੰ ॥ ਕਰੀਅੰ ॥ ਨ੍ਰਿਨਾਮੇ ॥ ਅਕਾਮੇ ॥੯੫ ॥

(ਦਸਮ - ੬)

ਚੱਤ੍ਰ ਚੱਕ੍ਰ ਵਰਤੀ ਚੱਤ੍ਰ ਚੱਕ੍ਰ ਭੁਗਤੇ ॥
ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ ॥
ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ ॥
ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥੧੯੯ ॥੧ ॥

(ਦਸਮ - ੧੦)

ਵਾਹਿਗੁਰੂ ਜੀ ਕਾ ਖਾਲਸਾ ॥

ਵਾਹਿਗੁਰੂ ਜੀ ਕੀ ਫਤਿਹ ॥

# ਅਰਦਾਸਿ

ਤੂ ਠਾਕੁਰੁ ਤੁਮ ਪਹਿ ਅਰਦਾਸਿ ॥
ਜੀਉ ਪਿੰਡੁ ਸਭੁ ਤੇਰੀ ਰਾਸਿ ॥
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥
ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥
ਕੋਇ ਨ ਜਾਨੈ ਤੁਮਰਾ ਅੰਤੁ ॥
ਊਚੇ ਤੇ ਊਚਾ ਭਗਵੰਤ ॥
ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥
ਤੁਮ ਤੇ ਹੋਇ ਸੁ ਆਗਿਆਕਾਰੀ ॥
ਤੁਮਰੀ ਗਤਿ ਮਿਤਿ ਤੁਮਹੀ ਜਾਨੀ ॥
ਨਾਨਕ ਦਾਸ ਸਦਾ ਕੁਰਬਾਨੀ ॥੮ ॥੪ ॥

ੴ ਸ੍ਰੀ ਵਾਹਿਗੁਰੂ ਜੀ ਕੀ ਫਤੇ ॥
ਸ੍ਰੀ ਭਗਉਤੀ ਜੀ ਸਹਾਇ ॥
ਵਾਰ ਸ੍ਰੀ ਭਗਉਤੀ ਜੀ ਕੀ ॥
ਪਾਤਿਸਾਹੀ ੧੦ ॥

ਪ੍ਰਿਥਮ ਭਗੌਤੀ ਸਿਮਰਿ ਕੈ ਗੁਰੁ ਨਾਨਕ ਲਈਂ ਧਿਆਇ ॥ ਫਿਰਿ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ ॥ ਅਰਜੁਨ ਹਰਿਗੋਬਿੰਦ ਨੋ ਸਿਮਰੌਂ ਸ੍ਰੀ ਹਰਿਰਾਇ ॥ ਸ੍ਰੀ ਹਰਿਕ੍ਰਿਸਨ ਧਿਆਈਐ ਜਿਸੁ ਡਿਠੈ ਸਭਿ ਦੁਖ ਜਾਇ ॥ ਤੇਗ ਬਹਾਦੁਰ ਸਿਮਰੀਐ ਘਰਿ ਨਉਨਿਧਿ ਆਵੈ ਧਾਇ ॥ ਸਭ ਥਾਈਂ ਹੋਇ ਸਹਾਇ ॥ (ਦਸਮ ੧੧੯)

ਦਸਵੇਂ ਪਾਤਸਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ॥ ਸਭ ਥਾਈਂ ਹੋਇ ਸਹਾਇ ॥ ਦਸਾਂ ਪਾਤਸ਼ਾਹੀਆਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਦਸਮ ਗ੍ਰੰਥ

**ਸਾਹਿਬ ਜੀ, ਸ੍ਰੀ ਸਰਬਲੋਹ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ ॥**

ਪੰਜਾਂ ਪਿਆਰਿਆਂ ਪਿਆਰੇ ਦਇਆ ਸਿੰਘ ਜੀ, ਪਿਆਰੇ ਧਰਮ ਸਿੰਘ ਜੀ, ਪਿਆਰੇ ਹਿੰਮਤ ਸਿੰਘ ਜੀ, ਪਿਆਰੇ ਮੁਹਕਮ ਸਿੰਘ ਜੀ, ਪਿਆਰੇ ਸਾਹਿਬ ਸਿੰਘ ਜੀ, ਚੋਹਾਂ ਸਾਹਿਬਜ਼ਾਦਿਆਂ ਸਾਹਿਬ ਅਜੀਤ ਸਿੰਘਜੀ, ਸਾਹਿਬ ਜੁਝਾਰ ਸਿੰਘ ਜੀ, ਸਾਹਿਬ ਜ਼ੋਰਾਵਰ ਸਿੰਘ ਜੀ, ਸਾਹਿਬ ਫਤਹਿ ਸਿੰਘ ਜੀ, ਚਾਲ੍ਹੀਆਂ-ਮੁਕਤਿਆਂ, ਹਠੀਆਂ ਜਪੀਆਂ, ਤਪੀਆਂ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿੱਠ ਕੀਤਾ, ਤਿਨ੍ਹਾਂ ਪਿਆਰਿਆਂ, ਸਚਿਆਰਿਆਂ ਦੀ ਕਮਾਈ ਦਾ ਧਿਆਨ ਕਰਕੇ ਬੋਲੋ ਜੀ ਵਾਹਿਗੁਰੂ।

ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਸੰਗ ਨਿਬਾਹੀ, ਤਿਨ੍ਹਾਂ ਪੁਰਾਤਨ ਅਤੇ ਵਰਤਮਾਨ ਸਮੇਂ ਦੇ ਸਰਬੱਤ ਸ਼ਹੀਦਾਂ ਦੀ ਕਮਾਈ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ !

ਪੰਜਾਂ ਤਖਤਾਂ, ਚਾਰ ਗੁਰਧਾਮਾਂ, ਸਰਬੱਤ ਗੁਰਦੁਆਰਿਆਂ, ਦਲ ਪੰਥਾਂ, ਨਿਸ਼ਾਨਾ, ਨਗਾਰਿਆਂ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ !

ਪ੍ਰਿਥਮੇ ਸਰਬੱਤ ਖ਼ਾਲਸਾ ਜੀ ਕੀ ਅਰਦਾਸਿ ਹੈ ਜੀ, ਸਰਬੱਤ ਖ਼ਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ,

ਵਾਹਿਗੁਰੂ ਚਿਤ ਆਵੇ, ਚਿਤ ਆਵਨ ਕਾ ਸਦਕਾ ਸਰਬ ਸੁਖ ਹੋਵੇ। ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ, ਦੇਗ ਤੇਗ ਫਤਿਹ, ਬਿਰਦ ਕੀ ਪੈਜ, ਪੰਥ ਕੀ ਜੀਤ, ਸ੍ਰੀ ਸਾਹਿਬ ਜੀ ਸਹਾਇ, ਖ਼ਾਲਸਾ ਜੀ ਕੇ ਬੋਲ ਬਾਲੇ, ਬੋਲੋ ਜੀ ਵਾਹਿਗੁਰੂ !

ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਦਾਨਾਂ ਸਿਰ ਦਾਨ ਨਾਮ ਦਾਨ, ਸ੍ਰੀ ਅੰਮ੍ਰਿਤਸਰ ਜੀ ਕੇ ਦਰਸ਼ਨ ਇਸ਼ਨਾਨ, ਚੌਕੀਆਂ, ਝੰਡੇ, ਬੁੰਗੇ, ਜੁਗੋ ਜੁਗ ਅਟੱਲ ਧਰਮ ਕਾ ਜੈਕਾਰ, ਬੋਲੋ ਜੀ ਵਾਹਿਗੁਰੂ !

ਸਿੱਖਾਂ ਦਾ ਮਨ ਨੀਵਾਂ, ਮਤ ਉਚੀ, ਮਤ ਪਤ ਦਾ ਰਾਖਾ ਆਪਿ ਵਾਹਿਗੁਰੂ। ਹੇ ਅਕਾਲ ਪੁਰਖ

ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ ! ਸਮੂਹ ਗੁਰਦੁਆਰਿਆਂ ਗੁਰਧਾਮਾਂ ਦੇ ਖੁੱਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖ਼ਸ਼ੋ ਜੀ। ਹੇ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਸੱਚੇ ਪਿਤਾ, ਵਾਹਿਗੁਰੂ ਜੀਓ ! ਆਪ ਦੇ ਹਜ਼ੂਰ*.......ਦੀ ਅਰਦਾਸ ਹੈ ਜੀ।

ਅੱਖਰ ਵਾਧਾ ਘਾਟਾ ਭੁੱਲ ਚੁੱਕ ਮੁਆਫ਼ ਕਰਨੀ। ਸੁਖ ਹੋਵੇ ਨਾਮ ਚਿਤ ਆਵੇ। ਸੇਈ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮੁ ਚਿਤ ਆਵੇ।

ਨਾਨਕ ਨਾਮ ਚੜ੍ਹਦੀ ਕਲਾ
ਤੇਰੇ ਭਾਣੇ ਸਰਬੱਤ ਦਾ ਭਲਾ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਿਹ॥

ਦੋਹਰਾ ॥

ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ ॥ ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ ॥੨ ॥ ਗੁਰੂ ਗ੍ਰੰਥ ਦੀ ਮਾਨੀਐ ਪ੍ਰਗਟ ਗੁਰਾਂ ਕੀ ਦੇਹ ॥ ਜੋ ਪ੍ਰਭ ਕੋ ਮਿਲਙੋ ਚਹੈ ਖੋਜ ਸਬਦ ਮੈ ਲੇਹ ॥੩ ॥

(ਸ੍ਰੀ ਮੁਖਵਾਕ ਪਾ: ੧੦)

ਰਾਜ ਕਰੇਗਾ ਖਾਲਸਾ ਆਕੀ ਰਹੈ ਨ ਕੋਇ ॥ ਖੁਆਰ ਹੋਇ ਸਭ ਮਿਲੈਂਗੇ ਬਚੇ ਸਰਨ ਜੋ ਹੋਇ ॥

(ਭਾਈ ਨੰਦ ਲਾਲ ਜੀ)

ਉਠ ਗਈ ਸਭ ਮਲੇਛ ਕੀ ਕਰ ਕੂੜਾ ਪਾਸਾਰ ॥ ਡੰਕਾ ਬਾਜੇ ਫਤਹਿ ਕਾ ਨਿਹਕਲੰਕ ਅਵਤਾਰ ॥ ਨਾਨਕ ਗੁਰੂ ਗੋਬਿੰਦ ਸਿੰਘ ਜੀ ਪੂਰਨ ਹਰਿ ਅਵਤਾਰ ॥ ਜਗਮਗ ਜੋਤਿ ਬਿਰਾਜ ਰਹੀ ਸ੍ਰੀ ਅਬਚਲ ਨਗਰ

ਅਪਾਰ ॥ ਖੰਡਾ ਜਾ ਕੇ ਹਾਥ ਮੈ ਕਲਗੀ ਸੋਹੈ ਸੀਸ ॥ ਸੋ ਹਮਰੀ ਰਛਿਆ ਕਰੈ ਗੁਰੂ ਕਲਗੀਧਰ ਜਗਦੀਸ ॥ ਵਾਹਿਗੁਰੂ ਨਾਮ ਜਹਾਜ਼ ਹੈ ਚੜ੍ਹੈ ਸੁ ਉਤਰੈ ਪਾਰ ॥ ਜੋ ਸਰਧਾ ਕਰ ਸੇਂਵਦੇ ਗੁਰ ਪਾਰਿ ਉਤਾਰਨ ਹਾਰ ॥

ਗੱਜ ਕੇ ਜੈਕਾਰਾ ਗਜਾਵੇ,ਫਤੇ ਪਾਵੇ ਸੋ ਨਿਹਾਲ ਹੋ ਜਾਵੇ, ਸਤਿ ਸ੍ਰੀ ਅਕਾਲ ॥ ਚੜ੍ਹਿਆ ਗੁਰੂ ਗੋਬਿੰਦ ਸਿੰਘ ਲੈ ਧਰਮ ਨਗਾਰਾ ॥ ਮਾਰਿਆ ਨੁਰੰਗਾ ਤੁਰਕੜਾ ਜਿਨਿ ਖਿੱਚਿਆ ਹੰਕਾਰਾ ॥ ਧਰਤੀ ਪੈ ਗਿਆ ਹਲਚਲਾ ਸਭ ਛੋਡੇ ਘਰ ਬਾਰਾ ॥ ਐਸੇ ਦੂੰਦ ਕਲੇਸ਼ ਮੈਂ ਖਪਿਓ ਸਭ ਸੰਸਾਰਾ ॥ ਰਾਜੇ ਸ਼ਾਹ ਬਜੀਦੜੇ ਸਭ ਹੋਸੀ ਛਾਰਾ ॥ ਸੱਚੇ ਸਤਿਗੁਰੁ ਬਾਝਹੋਂ ਕੋਈ ਨਹੀਂ ਭੈ ਮੇਟਣਹਾਰਾ ॥ ਮੀਣੀਏ, ਮਸੰਦੀਏ, ਨੜੀ, ਕੁੜੀ ਮਾਰ ਕੀ ਸਭਾ ਉਠਾਇ ਕੈ, ਗੁਰ ਸਿੰਘਾਂ ਰਚੇ ਜੈਕਾਰੇ, ਗਜਾਉਣਗੇ ਗੁਰਾਂ ਦੇ ਪਿਆਰੇ ॥

ਗੱਜ ਕੇ ਜੈਕਾਰਾ ਗਜਾਵੇ, ਫਤੇ ਪਾਵੇ
ਸੋ ਨਿਹਾਲ ਹੋ ਜਾਵੇ, ਸਤਿ ਸ੍ਰੀ ਅਕਾਲ ॥
ਗੁਰ ਬਰ ਅਕਾਲ ॥

ਚਿਟਿਆਂ ਬਾਜਾਂ ਵਾਲੇ ਸਤਿਗੁਰੋ ਰਖਿਓ ਬਿਰਦ ਬਾਣੇ ਦੀ ਲਾਜ ਹਠੀਓ ਜਪੀਓ ਤਪੀਓ, ਸ਼ਹੀਦੋ ਸਿੰਘੋ ਸਰਬੱਤ ਗੁਰੂ ਖ਼ਾਲਸਾ ਸਿੰਘ ਸਾਹਿਬ ਜੀ ਕੋ ਸਤਿ ਸ੍ਰੀ ਅਕਾਲ, ਲਾਡਲੀਆਂ ਫੌਜਾਂ ਦੇ ਮਾਲਿਕੋ ਸਤਿਗੁਰੋ ਫੌਜਾਂ ਰਖਣੀਆਂ ਤਿਆਰ ਬਰ ਤਿਆਰ ਸੋਢੀ ਸਚੇ ਪਾਤਿਸ਼ਾਹ ਜੀ ਮਹਾਰਾਜ ਆਪ ਜੀ ਦਾ ਖ਼ਾਲਸਾ ਜਪੇ ਅਕਾਲ ਹੀ ਅਕਾਲ, ਗੁਰ ਬਰ ਅਕਾਲ, ਦੇਗ਼ ਤੇਗ਼ ਫ਼ਤੇ, ਗੁਰੂ ਖ਼ਾਲਸੇ ਦੀ ਹਰ ਮੈਦਾਨ ਫ਼ਤੇ ।

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

# ਰੱਖਿਆ ਦੇ ਸ਼ਬਦ

ਸੋਰਠਿ ਮਹਲਾ ੫ ॥

ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ ॥ ਰਾਮ ਨਾਮਿ ਮਨੁ ਲਾਗਾ ॥ ਜਮੁ ਲਜਾਇ* ਕਰਿ ਭਾਗਾ ॥੧॥ ਪ੍ਰਭ ਜੀ ਤੂ ਮੇਰੋ ਸੁਖਦਾਤਾ ॥ ਬੰਧਨ ਕਾਟਿ ਕਰੇ ਮਨੁ ਨਿਰਮਲੁ ਪੂਰਨ ਪੁਰਖੁ ਬਿਧਾਤਾ ॥ ਰਹਾਉ ॥ ਨਾਨਕ ਪ੍ਰਭੁ ਅਬਿਨਾਸੀ ॥ ਤਾ ਕੀ ਸੇਵ ਨ ਬਿਰਥੀ ਜਾਸੀ ॥ ਅਨਦ ਕਰਹਿ ਤੇਰੇ ਦਾਸਾ ॥ ਜਪਿ ਪੂਰਨ ਹੋਈ ਆਸਾ ॥੨॥੪॥੬੮॥

(ਅੰਗ ੬੨੬)

ਬਿਲਾਵਲੁ ਮਹਲਾ ੫ ॥

ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥

* ਲੱਜਾਇ ਬੋਲੋ

ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ ॥੧॥ ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ ॥ ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ ॥੧॥ ਰਹਾਉ ॥ ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ ॥ ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ ॥੨॥੧੫॥੭੯॥

(ਅੰਗ ੮੧੯)

ਸਲੋਕੁ ॥

ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥ ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥੧॥

(ਅੰਗ ੨੫੬)

ਸਲੋਕ ਮਃ ੫ ॥

ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ

ਉਠਿ ਨੀਤ ॥ ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ ॥੧॥

(ਅੰਗ ੫੧੯)

ਪਉੜੀ ॥

ਰੈਣਿ ਦਿਨਸੁ ਪਰਭਾਤਿ ਤੂਹੈ ਹੀ ਗਾਵਣਾ ॥ ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ ॥ ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ ॥ ਭਗਤ ਜਨਾ ਕੈ ਸੰਗਿ ਪਾਪ ਗਵਾਵਣਾ ॥ ਜਨ ਨਾਨਕ ਸਦ ਬਲਿਹਾਰੈ ਬਲਿ ਬਲਿ ਜਾਵਣਾ ॥੨੫॥

(ਅੰਗ ੬੫੨)

# ਕੀਰਤਨ ਸੋਹਿਲਾ

## ਸੋਹਿਲਾ

### ਰਾਗੁ ਗਉੜੀ ਦੀਪਕੀ ਮਹਲਾ ੧

### ੴ ਸਤਿਗੁਰ ਪ੍ਰਸਾਦਿ ॥

ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥ ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ ॥੧ ॥ ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥ ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ॥੧ ॥ ਰਹਾਉ ॥ ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ॥ ਤੇਰੇ ਦਾਨੈ ਕੀਮਤਿ ਨਾ ਪਵੈ

ਤਿਸੁ ਦਾਤੇ ਕਵਣੁ ਸੁਮਾਰੁ ॥੨ ॥ ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥ ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩ ॥ ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥ ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥੪ ॥੧ ॥

ਰਾਗੁ ਆਸਾ ਮਹਲਾ ੧ ॥

ਛਿਅ ਘਰ ਛਿਅ ਗੁਰ ਛਿਅ ਉਪਦੇਸ ॥ ਗੁਰੁ ਗੁਰੁ ਏਕੋ ਵੇਸ ਅਨੇਕ ॥੧ ॥ ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥ ਸੋ ਘਰੁ ਰਾਖੁ ਵਡਾਈ ਤੋਇ ॥੧ ॥ ਰਹਾਉ ॥ ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ ॥ ਸੂਰਜੁ ਏਕੋ ਰੁਤਿ ਅਨੇਕ ॥ ਨਾਨਕ ਕਰਤੇ ਕੇ ਕੇਤੇ ਵੇਸ ॥੨ ॥੨ ॥

ਰਾਗੁ ਧਨਾਸਰੀ ਮਹਲਾ ੧ ॥

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ

ਮੰਡਲ ਜਨਕ ਮੋਤੀ ॥ ਧੂਪੁ ਮਲਆਨ ਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥੧॥ ਕੈਸੀ ਆਰਤੀ ਹੋਇ ॥ ਭਵਖੰਡਨਾ ਤੇਰੀ ਆਰਤੀ ॥ ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥ ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ ॥ ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥੨॥ ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ ॥ ਗੁਰ ਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥ ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋੁ ਮੋਹਿ ਆਹੀ ਪਿਆਸਾ ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ ॥੪॥੩॥

ਰਾਗੁ ਗਉੜੀ ਪੂਰਬੀ ਮਹਲਾ ੪ ॥

ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ ॥ ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥ ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ ॥ ਕਰਿ ਡੰਡਉਤ ਪੁਨੁ ਵਡਾ ਹੇ ॥੧॥ ਰਹਾਉ ॥ ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ ॥ ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥ ਹਰਿਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ ॥ ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥ ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ ॥ ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ ॥੪॥੪॥

ਰਾਗੁ ਗਉੜੀ ਪੂਰਬੀ ਮਹਲਾ ੫ ॥

ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥ ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥੧॥ ਅਉਧ ਘਟੈ ਦਿਨਸੁ ਰੈਣਾਰੇ ॥ ਮਨ ਗੁਰ ਮਿਲਿ ਕਾਜ ਸਵਾਰੇ ॥੧॥ ਰਹਾਉ ॥ ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮਗਿਆਨੀ ॥ ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ ॥੨॥ ਜਾਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ ॥ ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥੩॥ ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥ ਨਾਨਕ ਦਾਸੁ ਇਹੈ ਸੁਖੁ ਮਾਗੈ ਮੋਕਉ ਕਰਿ ਸੰਤਨ ਕੀ ਧੂਰੇ ॥੪॥੫॥

(ਅੰਗ ੧੨-੧੩)

ਸਲੋਕੁ ॥

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥ ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥ ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥ ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥ ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧ ॥

(ਅੰਗ ੮)

ਵਾਹਿਗੁਰੂ ਜੀ ਕਾ ਖਾਲਸਾ ॥

ਵਾਹਿਗੁਰੂ ਜੀ ਕੀ ਫਤਿਹ ॥

# 'ਸ਼ਹੀਦੀ ਦੇ.ਗਾਂ, ਨੁਗਦੇ'

## ਅਥ 'ਸ਼ਹੀਦੀ ਦੇ.ਗਾਂ' ਦੇ 'ਨੁਗਦੇ' ਦਾ ਸ਼ਬਦ ਲਿਖ੍ਯਤੇ ॥

### ਸਲੋਕ ॥

ਸੁਖਾ ਮਿਰਚਾਂ ਛਾਣਿਕੇ ਸਾਫ ਕੀਆ ਦੋ ਵਾਰ। ਬਾਕੀ ਨੁਗਦਾ ਜੋ ਬਚੇ ਸਿਰ ਮਲੇਛ ਦੇ ਝਾੜ। ਆਇਆ ਮਲੇਛਾ ਨੁਗਦਾ ਤੇਰਾ ਬਾਲ ਬੱਚੇ ਨੋ ਚੁੱਗਦਾ। ਤੇਰਾ ਗੁਰੂ ਖਾਲਸੇ ਨਾਲ ਕੋਈ ਦਾਅਵਾ ਨਹੀਂ ਪੁੱਗਦਾ। ਪੱਟੀ ਤੇਰੀ ਮੇਸ ਖ਼ਾਨਾ ਤੇਰਾ ਖ਼ਰਾਬ। ਬੂਹੇ ਤੇਰੇ ਦੀ ਉਜਾੜ ਮੱਲ

ਜਾਣਗੇ ਝਾੜ ਸਿੰਘ ਚੜਨਗੇ ਸ਼ਿਕਾਰ। ਬਾਰਾਂ ਬਾਰਾਂ ਕੋਹ ਦੀ ਉਜਾੜ ਚੌਵੀ ਕੋਹ ਦਾ ਪੜਾਅ, ਨੁਗਦਾ ਨਿਰਮਲ ਹੋ ਜਾ॥

ਖੁਸ਼ੀਆਂ ਦਾ ਜੈਕਾਰਾ ਗਜਾਵੇ॥ ਨਿਹਾਲ ਹੋ ਜਾਵੇ॥ ਸ਼ਹੀਦਾਂ ਸਿੰਘਾਂ ਦੇ ਮਨ ਨੂੰ ਭਾਵੇ।

ਸਤਿ ਸ੍ਰੀ ਅਕਾਲ॥

# ਸ਼ਹੀਦੀ ਦੇਗਾਂ ਦੇ ਸਲੋਕ

ਸਲੋਕ ॥

ਟੂਟੇ ਬੰਧਨ ਜਾਸੁ ਕੇ ਹੋਆ ਸਾਧੂ ਸੰਗੁ ॥ ਜੋ ਰਾਤੇ ਰੰਗ ਏਕ ਕੈ ਨਾਨਕ ਗੂੜਾ ਰੰਗੁ ॥੧॥

(ਅੰਗ ੨੫੨)

ਸਲੋਕ ਮ: ੧ ॥

ਨਾ ਮੈਲਾ ਨਾ ਧੁੰਧਲਾ ਨਾ ਭਗਵਾ ਨਾ ਕਚੁ ॥
ਨਾਨਕ ਲਾਲੋ ਲਾਲੁ ਹੈ ਸਚੈ ਰਤਾ ਸਚੁ ॥੧॥

(ਅੰਗ ੧੦੮੯)

ਸਲੋਕ ॥

ਲਾਲ ਗੁਪਾਲ ਗੋਬਿੰਦ ਪ੍ਰਭ ਗਹਿਰ ਗੰਭੀਰ ਅਥਾਹ ॥ ਦੂਸਰ ਨਾਹੀ ਅਵਰ ਕੋ ਨਾਨਕ ਬੇਪਰਵਾਹ ॥੧॥

(ਅੰਗ ੨੫੨)

ਨੈਨ ਸਮਾਨੇ ਨੈਨ ਮੈ ਬੈਨ ਸਮਾਨੇ ਬੈਨ ॥
ਸਿੰਘ ਸਮਾਨੇ ਗੁਰੂ ਮੈ ਭਏ ਐਨ ਕੇ ਐਨ ॥

ਬਿਦਿਹ ਸਾਕੀਯਾ ਸਾ.ਗਰੇ ਸਬਜ਼ ਰੰਗ ॥ ਕਿ
ਮਾਰਾ ਬਕਾਰਅਸਤ ਦਰ ਵਕਤਿ ਜੰਗ ॥੫੬ ॥
ਬਿਦਿਹ ਸਾਕੀਯਾ ਸਾ.ਗਰੇ ਨੈਨ ਪਾਨ ॥ ਕੁਨਦ
ਪੀਰ ਸਦ ਸਾਲਹ ਰਾ ਨਉਜਵਾਨ ॥੫੭ ॥ ੩ ॥

(ਦਸਮ ੧੩੯੯)

ਬਿਦਿਹ ਸਾਕੀਯਾ ਸਾਗਰੇ ਸਬਜ਼ ਗੂੰ ॥ ਕਿ
ਮਾਰਾ ਬਾਕਾਰਸਤ ਜੰਗ ਅੰਦਰੂ ॥੨੦ ॥ ਲਬਾ ਲਬ
ਬਕੁਨ ਦਮ ਬਦੱਮ ਨੋਸ਼ ਕੁਨ ॥ .ਗਮੇ ਹਰ ਦੁ
.ਆਲਮ ਫ਼ਰਾਮੋਸ਼ ਕੁਨ ॥੨੧ ॥੨੨ ॥

(ਦਸਮ ੧੪੨੮)

ਨ ਸਾਜ਼ੋ ਨ ਬਾਜ਼ੋ ਨ ਫ਼ੌਜੋ ਨ ਫਰਸ਼ ॥
ਖ਼ੁਦਾਵੰਦਿ ਬਖ਼ਸ਼ਿੰਦ ਓ .ਐਸ਼ .ਅਰਸ਼ ॥੪ ॥

(ਦਸਮ੧੩੮੯)

ਜੈਕਾਰਾ ਗਜਾਵੇ ਨਿਹਾਲ ਹੋ ਜਾਵੇ ਸਤਿ ਸ੍ਰੀ ਅਕਾਲ ॥

# ਸਲੋਕ ਦੁਮਾਲੇ ਦਾ

## ਅਥ ਦੁਮਾਲੇ ਦਾ ਸਲੋਕ ਲਿਖ੍ਯਤੇ ॥

### ਸਲੋਕ ॥

ਪਤਿ ਰਾਖੀ ਗੁਰਿ ਪਾਰਬ੍ਰਹਮ ਤਜਿ ਪਰਪੰਚ ਮੋਹ ਬਿਕਾਰ ॥ ਨਾਨਕ ਸੋਊ ਆਰਾਧੀਐ ਅੰਤੁ ਨ ਪਾਰਾਵਾਰੁ ॥੧ ॥

ਸਜੈ ਜੋ ਦੁਮਾਲਾ ਛੁਟੈ ਖੂਬ ਫਰਰਾ ॥ ਅਜਬ ਸੋਹੇ ਚੱਕਰ ਖੰਡੇ ਤੋੜੇ ਵਾਲਾ ॥ ਗੁਰੂ ਜੀ ਨੇ ਫਤਿਹ ਸਿੰਘ ਜੀ ਕੋ ਬੁਲਾਇਆ ॥ ਚਲੈਗੋ ਤੋਰ ਜੈਸਾ ਪੰਥ ਐਸਾ ਮੁਖ ਸੇ ਅਲਾਇਆ ॥ ਹਮ ਅਕਾਲੀ ਸਭ ਕੇ ਵਾਲੀ ਹਮਰਾ ਪੰਥ ਨਿਆਰਾ ਹੈ ॥ ਦੀਨ ਮਜਬ ਕਾ ਜੁੱਧ ਜੁ ਕੀਨਾ ਖੰਡਾ ਫੜਿਆ ਦੁਧਾਰਾ ਹੈ ॥ ਛਈ ਮਈ ਮਾਰ

ਸਭ ਦੂਰ ਕੀਨੀ ਸਲੋਤਰ ਫੜਿਆ ਕਰਾਰਾ ਹੈ॥ ਗਗਨ ਮੰਡਲ ਮੈ ਬੁੰਗਾ ਹਮਾਰਾ ਮਹਾਂਕਾਲ ਰਖਵਾਰਾ ਹੈ॥ ਸਿਰ ਪਰ ਮੁਕਟ ਮੁਕਟ ਪਰਿ ਚੱਕਰ ਆਇਆ ਅਜਬ ਹੁਲਾਰਾ ਹੈ॥ ਨਾਨਕ ਗੁਰੂ ਗੋਬਿੰਦ ਸਿੰਘ ਜੀ ਤੁਧ ਆਗੇ ਸੀਸ ਹਮਾਰਾ ਹੈ॥ ਲੱਟ ਪੱਟ ਫਰਰੇ ਸਜ ਰਹੇ ਗੁਰ ਸਬਦਨ ਕੀ ਭਈ ਝਨਕਾਰ॥ ਪ੍ਰਗਟੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਜਿਨ ਸਭ ਕੁਲ ਲੀਆ ਉਧਾਰ॥

ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ ਹਸ੍ਤ ਕਾਯਾ ਰਖ੍ਯਾ ਪਰਮੇਸ੍ਵਰਹ॥ ਆਤਮ ਰਖ੍ਯਾ ਗੋਪਾਲ ਸੁਆਮੀ ਧਨ ਚਰਣ ਰਖ੍ਯਾ ਜਗਦੀਸ੍ਵਰਹ॥ ਸਰਬ ਰਖ੍ਯਾ ਦਯਾਲਹ ਭੈ ਦੂਖ ਬਿਨਾਸਨਹ॥ ਭਗਤਿ ਵਛਲ ਅਨਾਥ ਨਾਥੇ ਸਰਣਿ ਨਾਨਕ ਪੁਰਖ ਅਚੁਤਹ॥੫੨॥

ਹਉ ਗੋਸਾਈ ਦਾ ਪਹਿਲਵਾਨੜਾ॥ ਮੈ ਗੁਰ ਮਿਲਿ

ਉਚ ਦੁਮਾਲੜਾ ॥ ਸਭ ਹੋਈ ਛਿੰਝ ਇਕਠੀਆਂ ਦਯੁ* ਬੈਠਾ ਵੇਖੈ ਆਪਿ ਜੀਉ ॥੧੭ ॥

ਵਾਤ ਵਜਨਿ ਟੰਮਕ ਭੇਰੀਆ ॥ ਮਲ* ਲਥੇ ਲੈਦੇ ਫੇਰੀਆ ॥ ਨਿਹਤੇ* ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥੧੮ ॥

ਸਭ ਇਕਠੇ ਹੋਇ ਆਇਆ ॥ ਘਰਿ ਜਾਸਨਿ ਵਾਟ ਵਟਾਇਆ ॥ ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ ॥੧੯ ॥

ਤੂੰ ਵਰਨਾ ਚਿਹਨਾ ਬਾਹਰਾ ॥ ਹਰਿ ਦਿਸਹਿ ਹਾਜਰੁ ਜਾਹਰਾ ॥ ਸੁਣਿ ਸੁਣਿ ਤੁਝੈ ਧਿਆਇਦੇ ਤੇਰੇ ਭਗਤ ਰਤੇ ਗੁਣਤਾਸੁ ਜੀਉ ॥੨੦ ॥

ਮੈ ਜੁਗਿ ਜੁਗਿ ਦਯੈ* ਸੇਵੜੀ ॥ ਗੁਰਿ ਕਟੀ ਮਿਹਡੀ ਜੇਵੜੀ ॥ ਹਉ ਬਾਹੁੜਿ ਛਿੰਝ ਨ ਨਚਊ* ਨਾਨਕ ਅਉਸਰੁ ਲਧਾ ਭਾਲਿ ਜੀਉ ॥੨੧ ॥੨ ॥ ੨੯ ॥

---

* ਉਚਾਰਣ ਸੇਧ :- ਦੱਈਉ, ਮੱਲ, ਨਿ-ਹਤੇ, ਦੱਈਐ, ਨੱਚਊ ਬੋਲੋ।

# ਮੂਲਮੰਤ੍ਰ ਖਾਲਸਾ

ੴ ਸਤਿਗੁਰਪ੍ਰਸਾਦਿ ॥

ਸ੍ਰੀ ਵਾਹਿਗੁਰੂ ਜੀ ਕੀ ਫਤੇ ॥

ਅਥ ਮੂਲਮੰਤ੍ਰ

ਗੁਰੂ ਖਾਲਸੇ ਸਿੰਘ ਜੀ ਕਾ ਲਿਖਯਤੇ ॥

ਦੋਹਿਰਾ ॥

ਵਾਸੀ ਸਭ ਸ੍ਰੀ ਖਾਲਸਾ ਪੁਰਿਅਨੰਦ ਸਿਰਮੌਰ ॥
ਦਯਾਸਿੰਧੁ ਸ੍ਰੀ ਸਤਿਗੁਰੂ ਬਸਤਿ ਸਦਾ ਜਿਹ ਠੌਰ ॥
੧ ॥

ਸਵੱਯਾ ॥

ਵਾਸੀ ਲਹੌਰ ਦਯਾ ਸਿੰਘ ਸੋਫਤੀ ਛੱਤ੍ਰਿ

ਸੁ ਬੰਸ ਵਿਖੈ ਅਵਤਾਰੀ ॥ ਸਾਹਿਬ ਸਿੰਘ ਪੁਰੀ ਦਿਸੁ ਦੱਛਣ ਸੈਣਅਵਤਾਰ ਕਹੈ ਮਤਿਧਾਰੀ ॥ ਹਿੰਮਤੁ ਸਿੰਘ ਪੁਰੀਜਗੰਨਾਥ ਪੂਰਬ ਫੰਧਕ ਹੈ ਮਤਿ ਧਾਰੀ ॥ ਧੰਨਾ ਸੁ ਬੰਸ ਬਿਖੈ ਅਵਤਾਰੁ ਸ੍ਰੀ ਧਰਮੇਸ* ਮਹਾਂ ਸੁਭਕਾਰੀ ॥੨ ॥

ਦੋਹਿਰਾ ॥

ਪੰਚਮ ਮੋਹਕਮ ਸਿੰਘ ਜੀ ਨਾਮਦੇਵ ਅਵਤਾਰੁ ॥
ਆਦਿ ਰੂਪ ਸ੍ਰੀ ਖਾਲਸਾ ਜਾਨਤ ਜਨਮ ਸੁਧਾਰੁ ॥ ੩ ॥
ਦੇਵਾ ਸਿੰਘ ਫੁਨਿ ਰਾਮ ਸਿੰਘ ਟਹਿਲ ਸਿੰਘ ਮਤਿਧੀਰ ॥ ਈਸਰ ਸਿੰਘ ਅਰੁ ਫਤਹਿ ਸਿੰਘ ਇਹ ਪੰਚੇ ਮੁਕਤੇ ਬਲਬੀਰ ॥੪ ॥

ਸਵੱਯਾ ॥

ਅਚੁਤ ਆਦਿ ਅਨੰਤੁ ਸੁ ਸੁੰਦਰ ਖੋਜਤ ਹੈ

---

* ਪਾਠਭੇਦ :- ਸ੍ਰੀ ਧਰਮ ਸਿੰਘ ।

ਜਿਹ ਕੋ ਸੁਰਰਾਈ ॥ ਸਾਤ ਆਕਾਸ ਪਤਾਰਨ ਭੀਤਰਿ ਰਾਜਤਿ ਹੈ ਜਿਹ ਕੀ ਪ੍ਰਭਿਤਾਈ ॥ ਰਾਜਨ ਇੰਦ ਗਜਿੰਦ ਰਣਾਚਲ ਗੋਬਿੰਦ ਸਿੰਘ* ਪ੍ਰਭੁ ਸੁਖਦਾਈ ॥ ਸ੍ਰੀਮੁਖ ਤੇ ਕਛੁ ਬੋਲਤ ਹੈ ਮੋਹਿ ਅੰਮ੍ਰਿਤ ਦੇਹੁ ਸਭੇ ਮਿਲੁ ਭਾਈ ॥੫ ॥

ਸਵੱਯਾ ॥

ਨੀਚਨ ਜਾਤਿਨ ਕੇ ਹਮ ਬਾਰਿਕ ਤੋਹਿ ਕਰੁਣਾ ਕਰਿ ਕੈਸੇ ਨਿਵਾਜੇ ॥ ਕੰਚਨ ਭਏ ਮਨੂਰਹੁ ਤੇ ਜਮ ਆਦਿਕ ਕੇ ਸਭ ਹੀ ਡਰ ਭਾਜੇ ॥ ਊਚ ਭਏ ਸਭ ਹੀ ਜਗ ਮਹਿ ਕਰਿ ਆਯੁਧ ਲੈ ਬਸੁਧਾ ਮਧਿ ਗਾਜੇ ॥ ਤੌ ਪਦਪੰਕਜ ਕੇ ਬਲਿ ਤੇ ਪ੍ਰਭੁ ਜੰਤ ਭਏ ਖੰਡਭਾਰਥ ਰਾਜੇ ॥੬ ॥

ਸੇਸਿ ਸੁਰੇਸਿ ਦਿਨੇਸੁ ਪਸੇਸੂਰ ਖੋਜਤ ਹੈ ਜਿਹ ਕੋ

---

* ਪਾਠਭੇਦ :- ਸਾਹਨ ਸਾਹ ਪ੍ਰਭੁ ।

ਅਜ ਤੋਰੀ॥ ਸਿਧਿ ਮੁਨੀਜਨ ਨਾਰਦ ਸੇ ਜਿਹ ਜਾਚਤ ਹੈਂ ਬਰੁ ਲਾਖ ਕਰੋਰੀ॥ ਕਿੰਨਰ ਜੱਛ ਭੁਜੰਗ ਧਰਾਧਰ ਸੇਵਤਿ ਹੈਂ ਜਿਹ ਕੋ ਨਿਸ ਭੋਰੀ॥ ਸੋ ਗੁਰੁ ਪੂਰਨ ਅੰਮ੍ਰਿਤੁ ਮਾਂਗਤ ਖਾਲਸੇ ਅੱਗ੍ਰ ਖਰਿਓ ਕਰ ਜੋਰੀ॥੭॥

ਖੀਰ ਸਮਾਨ ਸਦਾ ਗੁਰੁ ਪੂਰਨ ਲਾਲ ਰਤੰਨ ਭਰੇ ਜਿਹ ਮਾਹੀਂ॥ ਅੰਮ੍ਰਿਤ ਧੇਨੁ ਸਸੀਧਰੁ ਕੋਟਿਕ ਕੌਣ ਗਣੈ ਗਣਤੀ ਕਛੁ ਨਾਹੀਂ॥ ਰਿਧਿ ਰੁ ਸਿਧਿ ਪਦਾਰਥ ਚਾਰ ਬਸੇ ਜਿਹ ਕੀ ਪਗਿ ਕੀ ਰਜ ਮਾਹੀ॥ ਸੋ ਗੁਰੁ ਪੂਰਨ ਅੰਮ੍ਰਿਤ ਮਾਂਗਤ ਕੌਤਕ ਸੰਤ ਲਖਿਓ ਮਨ ਮਾਹੀਂ॥੮॥

(ਗੁਰਬਿਲਾਸ ਪਾ.੧੦ ਭਾਈ ਸੁੱਖਾ ਸਿੰਘ ਸਫਾ ੨੧੪)

### ਕੁੰਡਲੀਆਂ ਛੰਦ॥

ਅੰਤਰਜਾਮੀ ਮੋਰ ਪ੍ਰਭੁ ਸਭਿ ਬਿਧਿ ਜਾਨਣਹਾਰ॥

ਪੰਥ ਉਪਾਵਨ ਕਾਰਣੇ ਕਲਿ ਮਹਿ ਲੀਆ ਅਵਤਾਰੁ ॥ ਕਲਿ ਮਹਿ ਲਿਯਾ ਅਵਤਾਰੁ ਦੀਨਦਯਾਲੁ ਪ੍ਰਭੁ ਸ੍ਵਾਮੀ ॥ ਜੀਅ ਕੀ ਜਾਨਣਹਾਰ ਸਗਲ ਘਟਿ ਅੰਤਰਜਾਮੀ ॥ ਲੀਨੇ ਸੰਗੀ ਨਾਲਿ ਜਿਨਾਂ ਰਲਿ ਭਗਤਿ ਕਮਾਈ ॥ ਪੰਜ ਪਿਆਰੇ ਸੰਗਿ ਨਾਮ ਤਿਨ ਕਹੋਂ ਸੁਨਾਈ ॥੯ ॥

ਪ੍ਰਿਥਮੈ ਗੁਰੂ ਗੋਬਿੰਦ ਸਿੰਘ ਸੋਢੀ ਜਿਹ ਜਾਮਾ ॥ ਪਟਨੇ ਲੀਆ ਅਵਤਾਰ ਬਹੁਰਿ ਅਨੰਦਪੁਰਿ ਧਾਮਾ ॥ ਦਯਾ ਸਿੰਘ ਸੋਫਤਿ ਛਤ੍ਰੀ ਪੁਰੀ ਲਊ ਜਨਮ ਲਿਯਾ ਜਿਸੁ ॥ ਹੈ ਸੀ ਲਵ ਅਵਤਾਰੁ ਰਾਮ ਪਕਰਿਓ ਹੈ ਜਿਸੁ ॥ ਮੋਹਕਮ ਸਿੰਘ ਛੀਪਾ ਦ੍ਵਾਰਵਤੀ ਜਿਹ ਧਾਮ ॥ ਨਾਮਦੇਵ ਜੀ ਉਤਰੇ ਸੰਤ ਸਵਾਰਨ ਕਾਮ ॥੧੦ ॥

ਸਾਹਿਬ ਸਿੰਘ ਸਹੀਦ ਬਿਦਰ ਤਿਸੁ ਜਨਮ

ਪਛਾਨਜੋ ॥ ਹੈਸੀ ਨਾਈ ਸਿੱਖ ਸੈਣਿ ਕੇ ਲੱਛਣ ਜਾਨਜੋ ॥ ਧਰਮ ਸਿੰਘ ਹਠੀਲਾ ਜੱਟ ਪਛਾਨੀਐ ॥ ਹਸਤਨਾਪੁਰਿ ਕਾ ਜਨਮ ਸੋ ਧੰਨਾ ਜਾਨੀਐ ॥ ਹਿੰਮਤ ਸਿੰਘ ਨਿਹੰਗ ਸਿੰਘ ਝੀਵਰ ਫੰਧਕੁ ਜਾਨੁ ॥ ਇਨ ਪੰਚਨ ਕੋ ਦਯ ਕੈ ਫੁਨਿ ਇਨ ਤੇ ਲੀਉ ਸੁਜਾਨੁ ॥੧੧ ॥

ਦੋਹਿਰਾ ॥

ਸਿਰ ਗੁੰਮੇ ਅਰੁ ਮੀਣੀਏ ਰਾਮਰਾਈਏ ਜਾਨੁ ॥ ਧੀਰਮਲਿਯੇ ਔ ਮਸੰਦਿਯੇ ਇਨ ਸਜੋਂ ਮੇਲ ਨ ਮਾਨ ॥੧੨ ॥

ਜੋ ਗੁਰ ਕੇ ਮੰਤ੍ਰ ਹੀਣ ਮੁੰਹ ਮੁੰਨੇ ਧਿਯਾਂ* ਮਾਰ ॥ ਇਨਿ ਸੰਗਿ ਮੇਲਿ ਨ ਕੀਜਈ ਇਹਿ ਆਖੀ ਕਰਤਾਰ ॥ ੧੩ ॥

---

ਉਚਾਰਣ ਸੇਧ :- ਧੀਆਂ ਵਾਂਗ ਪੜ੍ਹੋ ।

ਗੁਰਸਿਖਾਂ ਟਹਿਲ ਕਮਾਵਨੀ ਗੁਰਮੰਤ੍ਰ ਰਖਣਾ ਚੀਤਿ ॥ ਬੰਸ ਘਾਤ ਕਰਨਾ ਨਹੀਂ ਇਹੁ ਸਿੰਘਨ ਕੀ ਰੀਤਿ ॥੧੪॥

ਜੋ ਜੋ ਗੁਰ ਕੇ ਮੰਤ੍ਰ ਕੋ ਰਾਖੂ ਹਿਰਦੈ ਧਾਰਿ ॥ ਤਾਂ ਕੋ ਬਾਂਹੋ ਪਕੜ ਕੈ ਰਾਖੂੰ ਆਪਣੇ ਦੁਆਰਿ ॥ ੧੫ ॥

ਮੂਲਮੰਤ੍ਰ ਗੁਰੁ ਖਾਲਸੇ ਸੁ ਮੈਂ ਕਹਿਓ ਸੁਣਾਇ ॥ ਮੂਲਮੰਤ੍ਰ ਜੁ ਪੜ੍ਹੈ ਸੁਣੈ ਸੁ ਨਾਹਿ ਜਮਪੁਰਿ ਜਾਹਿ ॥ ੧੬ ॥

(ਇਕ ਪੁਰਾਤਨ ਸਿੰਘ ਦੀ ਲਿਖਤ ਦਾ ਉਤਾਰਾ)

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਿਹ ॥

---

ਨੋਟ :- ਇਹ ਰਚਨਾ ਖ਼ਾਲਸਾ ਪ੍ਰਕਾਸ਼ ਅਸਤੋਤ੍ਰ ਪੋਥੀ 'ਚ ਲਿਖੀ ਹੈ।

# ਖਾਲਸਾ ਰਹਿਤਨਾਮਾ

## ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

## ਸਿੱਖੀ ਰਹਿਤ ॥ ਸ੍ਰੀ ਮੁਖਵਾਕ ਪਾਤਿਸਾਹੀ ੧੦ ॥

ਨਿਸ਼ਾਨੇ ਸਿੱਖੀ ਪੰਜ ਹਰ.ਫਅਸਤ ਕਾ.ਫ ॥
ਹਰਗਿਜ਼ ਨ ਬਾਸ਼ਦ ਅਜ਼ੀਂ ਪੰਜ ਮੁਆ.ਫ ॥੧ ॥ ਕੜਾ
ਕਾਰਦੋ ਕੱਛ ਕੰਘੇ ਬਿਦਾਂ ॥ ਬਿਲਾ ਕੇਸ ਹੇਚਅਸਤ
ਜੁਮਲੇ ਨਿਸ਼ਾਂ ॥੨ ॥ ਹਰ.ਫ ਹਾਇਕਾਤਅਸਤ ਅਜ਼ੀਂ
ਪੰਜ ਕਾ.ਫ ॥ ਬਿਦਾਨੰਦ ਬਾਵਰ ਨ ਗੋਯਮ
ਖ਼ਿਲਾ.ਫ ॥੩ ॥ ਹੁੱਕਾ ਹਜਾਮਤ ਹਲਾਲੋ ਹਰਾਮ ॥
ਬਾਰੀਸ਼ੇ ਹਿਨਾ ਕਰਦ ਰੂ ਸਯਾਹ ਫ਼ਾਮ ॥੪ ॥੧ ॥

(ਲਿਖਤੀ ਸਰੂਪ)

ਤਬ ਇਮ ਭਨਯੋ ਗਰੀਬ ਨਿਵਾਜ ॥ ਸਸਤ੍ਰਨ ਕੇ ਅਧੀਨ ਹੈ ਰਾਜ ॥ ਧੁਨੰ ਸੰਗਿ ਸਾਰੇ ਪ੍ਰਭੂ ਜੀ ਸੁਨਾਈ ॥ ਬਿਨਾ ਤੇਗ ਤੀਰੰ ਰਹੇ ਨਾਹਿ ਭਾਈ ॥ ਬਿਨਾ ਸਸਤ੍ਰ ਕੇਸੰ ਨਰੰ ਭੇਡ ਜਾਨੋ ॥ ਗਹੇ ਕਾਨ ਤਾ ਕੋ ਕਿਤੇ ਲੈ ਸਿਧਾਨੋ ॥ ਇਹੈ ਮੋਰਿ ਆਗਿਆ ਸੁਨਿ ਲੇਹੁ ਪਿਆਰੇ ॥ ਬਿਨਾ ਤੇਗ ਕੇਸੰ ਨਾ ਦੇਵੋ ਦੀਦਾਰੇ ॥ (ਗੁਰਬਿਲਾਸ ਭਾਈ ਸੁਮੇਰ ਸਿੰਘ ਜੀ)

ਯਾ ਤੇ ਸਰਬ ਖਾਲਸਾ ਸੁਨੀਅਹਿ ॥ ਆਯੁਧ ਧਰਬੇ ਉਤਮ ਗੁਨੀਅਹਿ ॥ ਜਬ ਹਮਰੇ ਦਰਸਨ ਕੋ ਆਵਹੁ ॥ ਬਨ ਸੁਚੇਤ ਤਨ ਸ਼ਸਤ੍ਰ ਸਜਾਵਹੁ ॥ ਕਮਰਕੱਸਾ ਕਰ ਦੇਵਹੁ ਦਿਖਾਈ ॥ ਹਮਰੀ ਖੁਸੀ ਹੋਇ ਅਧਿਕਾਈ ॥

(ਗੁਰਪ੍ਰਤਾਪ ਸੂਰਜ ਰੁਤ ੩, ਅਧਿਆਇ ੨੩)

ਕੱਛ ਕ੍ਰਿਪਾਨ ਕਬਹੂੰ ਨ ਤਿਆਗੇ ॥ ਸਨਮੁਖ ਲਰੇ ਨ ਰਨ ਤੇ ਭਾਗੇ ॥ ਸਸਤ੍ਰ ਹੀਨ ਨ ਕਬਹੂੰ ਹੋਈ ॥ ਰਹਿਤ ਵੰਤ ਖਾਲਸਾ ਹੈ ਸੋਈ ॥

(ਰਹਿਤਨਾਮਾ ਭਾਈ ਦੇਸਾ ਸਿੰਘ ਜੀ)

ਖਾਲਸਾ ਸੁ ਜੋ ਚੜਹਿ ਤੁਰੰਗ ॥ ਖਾਲਸਾ ਸੁ ਜੁ ਕਰਹਿ ਨਿੱਤ ਜੰਗ ॥ ਖਾਲਸਾ ਸੁ ਜੁ ਸਸਤ੍ਰ ਕੋ ਧਾਰੇ ॥ ਖਾਲਸਾ ਸੁ ਜੁ ਦੁਸਟ ਕਉ ਮਾਰੇ ॥

(ਅਗੇ ਸਫਾਹ ਭਾਈ ਨੰਦ ਲਾਲ ਜੀ ਦਾ)

ਸਫਾ ਕੈ ਫ਼ਰਜ਼ੰਦ ਕੋ ਇਉਂ ਹੈ ਲਾਜ਼ਿਮਾਂ ॥ ਆਪਨ ਕੋ ਬੀਹ ਬਿਸਵੇ ਕਰ ਰਖਨਾ ॥ ਅਗਰ ਤੁਯੰ ਪਰੀ ਚੁ ਬਾਸ਼ਦ ਤਿਸੇ ਉਠਾ ਕਰ ਪਲਕ ਨ ਦਿਖਨਾ ॥ ਲੰਗੋਟ ਕਾਛਾ ਕੱਸਿ ਕਰਿ ਬਰਸ ਨਾਂਗੇ ਕਰਨਾ ॥ ਆਪਨ ਕੋ ਬਖ਼ਤ੍ਰ ਤੁਰੰਗ ਕੋ ਪਾਖਰ ਸੁਰੰਗ ਕੇ ਮੁਖ ਪਰ ਬਨਾ ਕਰ ਕਸਨਾ ॥ ਅਣੀ ਬਣੇ ਤੋ ਕਮੀ ਨ ਕਰਨਾ ॥ ਹੋਇ ਹਰੋਰ ਆਗੇ ਹੋਇ ਲਰਨਾ ॥

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਿਹ ॥

# ਕਰਨੀ ਨਾਮਾ

ੴ ਸ੍ਰੀ ਵਾਹਿਗੁਰੂ ਜੀ ਕੀ ਫਤੇਹ ਹੈਂ ॥

## ਕਰਨੀ ਨਾਮਾ

ਜੋ ਮੱਕੇ ਵਿੱਚ ਕਾਜੀ ਰੁਕਨਦੀਨ ਨਾਲ ਹੋਇਆ ॥

ਨਾਨਕ ਆਖੇ ਰੁਕਨਦੀਨ ਸਚਾ ਸੁਨਹੁ ਜਵਾਬ ॥
ਪੜੈ ਸੁਣੈ ਜੋ ਪ੍ਰੀਤਿ ਕਰਿ ਛੁਟੈ ਸਭ ਅਜਾਬ ॥
ਦਸਵਾਂ ਜਾਮਾ ਪਹਨ ਕਰਿ ਬੈਠੂੰ ਪੁਰ ਕਰਤਾਰ ॥
ਔਰੰਗਜੇਬ ਪਾਤਸ਼ਾਹ ਸਿਉਂ ਜੁੱਧ ਕਰੂੰ ਬਹੁ ਬਾਰ ॥
ਟੁਕ ਬਲ ਆਪਣਾ ਦੇ ਕੈ ਭੇਜ ਦਿਆਂਗਾ ਸਿੰਘ ॥
ਦੇਖਿ ਉਹਨਾਂ ਨੂੰ ਬੋਲਸੀ ਬਾਦਸ਼ਾਹ ਔਰੰਗ ॥ ਦੇਖਿ
ਉਹਨਾਂ ਵਲ ਘਟਸੀ ਭੂਲ ਗਿਆ ਨਿਫੰਧ ॥ ਆਗੇ
ਪੈਦਾ ਕਿਉਂ ਕੀਉ ਭਲਾ ਨ ਕੀਉ ਗੋਬਿੰਦ ॥

ਅਲੋਪ ਹੋਵਾਂਗਾ ਰਾਜ ਦੇ ਮਨ ਥਾਪੋ ਗੋਬਿੰਦ॥
ਬਚਨ ਪਾਲ ਨਹੀਂ ਸਕੈਂਗੇ ਬਹੁਤ ਪੜੈਗੋ ਜੰਗ॥
ਫੇਰ ਕਰੂੰਗਾ ਖਾਲਸਾ ਵਸੇ ਵਿੱਚ ਪੰਜਾਬ॥ ਬਰਨ
ਚਾਰ ਕਾ ਏਕ ਰੂਪ ਦੇਖਿ ਕਰੂੰ ਮੈਂ ਆਪ॥ ਮਾਝੇ
ਵਿਚ ਹੋਸਨੀ ਲੂਟੈਂਗੇ ਲਾਹੌਰ॥ ਪੋਠੋਹਾਰ ਕੋ ਸੋਧਿ
ਕੇ ਫਿਰ ਲੇਵੇਂਗੇ ਪਸ਼ੌਰ॥ ਚੌਂਕੀ ਅਟਕ ਬਹਾਲਕੇ
ਖੋਲੇਂ ਖੈਬਰ ਤੰਗ ॥ ਜਲਾਲਾਬਾਦ ਕੋ ਜੀਤਿਕੈ
ਕਾਬੁਲ ਹੋਸੀ ਜੰਗ॥ ਕਾਬਲ ਰਾਜ ਬਹਾਲਕੇ .ਗਜ਼ਨੀ
ਕੋ ਫਿਰ ਲੇਂਹ॥ ਮੁਲਕ ਹਜ਼ਾਰਾ ਸੋਧ ਕੇ ਕੰਧਾਰ
ਕੂਚ ਕਰੇਂਹ॥ ਬਲਖ ਬੁਖਾਰਾ ਸਾਧਿ ਕੇ ਫਿਰ ਲੇਵੇਂ
ਸਿੰਧ ਬਲੋਚ॥ ਉਨ ਮੁਲਕੋਂ ਕੋ ਜੀਤਿਕੈ ਜ਼ਬਤ
ਕਰੇਂ ਸਬ ਲੋਗ॥ ਮੱਕਾ ਮਦੀਨਾ ਰੂਮ ਕੋ ਮਰਹੱਟਾ
ਭੀਲ ਫਰੰਗ॥ ਦਖਨ ਪੂਰਬ ਹਿੰਦ ਕੇ ਜੀਤ ਕਰੇਂਗੇ
ਜੰਗ॥ ਦਿਲੀ ਤਖਤ ਪਰ ਬਹਿਗੀ ਆਪ ਗੁਰੂ ਕੀ

ਫੌਜ ॥ ਛਤ੍ਰ ਝੁਲੇਗਾ ਸੀਸ ਪਰਿ ਬੜੀ ਕਰੇਗੀ
ਮੌਜ ॥ ਉਦੇ ਅਸਤ ਲੌ ਹਮੀਂ ਹੈ ਅਵਰ ਨ ਰਹਸੀ
ਕੋਇ ॥ ਸਚੇ ਸਾਹਿਬ ਕੇ ਰਾਜ ਵਿਚ ਸਤਿਜੁਗ ਹੋਸੀ
ਆਨ ॥ ਆਗਿਆ ਚਲੇ ਪੰਥ ਦੀ ਖਾਏਂ ਨ ਜਮ ਕੀ
ਬਾਨ ॥ ਫੌਜ ਫਿਰੇ ਅਕਾਲ ਦੀ ਮਕੜੀ ਨਿਆਈਂ
ਹੋਇ ॥ ਨੀਲਾ ਬਾਨਾ ਪਹਿਰ ਕੈ ਅਵਰ ਨ ਦੀਸੇ
ਕੋਇ ॥ ਸੁਨਹੁ ਕਾਜੀ ਰੁਕਨਦੀਨ ਸਿੰਘ ਕਰੇਂਗੇ
ਰਾਜ ॥ ਮਲੇਛ ਸੇਖ ਖਪ ਜਾਏਂਗੇ ਪੀਰ ਮੁਰੀਦ
ਸੁਹਾਬ ॥ ਇਕੋ ਨਾਮ ਸਭ ਜਪੇਂਗੇ ਤਬ ਵੇਖਨ
ਆਵੈ ਆਪ ॥ ਬੇਈਮਾਨ ਕਸ਼ੂਮਤੀ ਦੇਖ ਨਾ ਸਕੇਂ
ਪ੍ਰਤਾਪ ॥ ਰਈਅਤ ਹੋਇ ਸਬ ਮਿਲੇਗੀ ਸੂਬੇ ਥਾਪੇਂ
ਆਪ ॥ ਧਰਤੀ ਦੇਵੇ ਅੰਨ ਧਨ ਪ੍ਰਬਤ ਦੇਏਂਗੇ
ਲਾਲ ॥ ਮੇਵੇ ਸਭ ਤਰ ਦੇਂਗੇ ਵੇਖੇ ਆਪ ਅਕਾਲ ॥
ਵਾਹਿਗੁਰੂ ਸਭ ਜਪੈਂਗੇ ਮੁਕਤ ਆਪਣੀ ਜਾਨ ॥

ਧਰਮਸ਼ਾਲ ਬਹੁ ਹੋਇਗੀ ਛਪੈ ਮਸੀਤ ਕੁਰਾਨ ॥
ਪ੍ਰਗਟ ਹੋਇ ਆਪ ਪ੍ਰਭੂ ਹਰਿਮੰਦਰ ਮੇਂ ਆਇ ॥
ਨਾਮ ਕਹਾਵੈਂ ਵਾਹਿਗੁਰੂ ਸਿੰਘ ਮਿਲੇਂ ਤਬ ਧਾਇ ॥
ਸੱਚਾ ਪੁਰਖ ਅਖਾਇਕੇ ਦਿਲੀ ਬੈਠਾ ਆਇ ॥
ਪਾਤਸ਼ਾਹੀ ਸੁਖ ਸਿਉਂ ਕਰੇ ਵੈਰੀ ਰਹੈ ਨ ਕਾਇ ॥
ਜਿਧਰ ਦੇਖੇ ਖਾਲਸਾ ਕੰਪੇਂ ਚੌਦਾਂ ਲੋਇ ॥ ਚੌਦਾਂ
ਸਹੰਸਰ ਬਰਖ ਲਗ ਰਾਜ ਐਸਾ ਹੀ ਹੋਇ ॥
ਮਾਇਆ ਇਕੱਠੀ ਕਰਕੇ ਦੇਹੋਂ ਲੰਗਰ ਲਾਇ ॥
ਨੰਗਾ ਭੁਖਾ ਅਰਥੀਆ ਖਾਲੀ ਕੋਈ ਨ ਜਾਇ ॥
ਨਾਨਕ ਆਖੀ ਰੁਕਨਦੀਨ ਏਹ ਵਰਤੇਗੀ ਰੀਤਿ ॥
ਕਰਨੀ ਨਾਮਾ ਜੋ ਪੜੇ ਵਧੇ ਸਾਹਿਬ ਸਿਉਂ ਪ੍ਰੀਤਿ ॥
ਦੋਹੀ ਫਿਰੇ ਅਕਾਲ ਦੀ ਨਿੰਦਕ ਟਿਕੇ ਨ ਕੋਇ ॥
ਬਨ ਪਰਬਤ ਸਬ ਭਜੇਂਗੇ ਤਰੇ ਜਗਤ ਮੇਂ ਜੋਇ ॥
ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ ॥
ਖੁਆਰ ਹੋਇ ਸਭ ਮਿਲੇਂਗੇ ਬਚੇ ਸਰਨ ਜੋ ਹੋਇ ॥

# ਨਸੀਹਤ ਨਾਮਾ

ੴ ਸਤਿਗੁਰਪ੍ਰਸਾਦਿ ॥

ਰਾਗੁ ਤਿਲੰਗ ਨਸੀਹਤ ਨਾਮਹ ਮਹਲਾ੧ ॥

ਕੀਚੈ ਨੇਕਨਾਮੀ ਜੋ ਦੇਵੈ ਖੁਦਾਇ ॥ ਜੋ ਦੀਸੈ ਜਿਮੀ ਪਰ ਸੋ ਹੋਸੀ ਫਨਾਇ ॥੧ ॥ ਰਹਾਉ ॥ ਦਾਇਮ ਵ ਦੌਲਤਿ ਕਸੇ ਬੇਸੁਮਾਰ ॥ ਨ ਰਹੇਂਗੇ ਕਰੋੜੀ ਨ ਰਹੇਂਗੇ ਹਜਾਰ ॥੨ ॥ ਦਮੜਾ ਤਿਸੀ ਕਾ ਜੁ ਖਰਚੇ ਅਰ ਖਾਇ ॥ ਦੇਵੈ ਦਿਲਾਵੈ ਰਜਾਵੈ ਖੁਦਾਇ ॥੩ ॥ ਹੋਤਾ ਨ ਰਾਖੈ ਇਕੇਲਾ ਨ ਖਾਇ ॥ ਤਹਕੀਕ ਦਿਲ ਦਾਨੀ ਵਹੀ ਭਿਸਤ ਜਾਇ ॥੪ ॥ ਕੀਚੈ ਤਵਜਿਆ

ਨ ਕੀਚੈ ਗੁਮਾਨ ॥ ਨ ਰਹਿਸੀ ਇਹ ਦੁਨੀਆ ਨ ਰਹਿਸੀ ਦੀਵਾਨੁ ॥੫ ॥ ਹਾਥੀ ਵ ਘੋੜੇ ਵ ਲਸਕਰ ਹਜਾਰ ॥ ਹੋਵੈਂਗੇ ਗਰਕ ਕਛੁ ਲਾਗੈ ਨ ਬਾਰ ॥ ੬ ॥ ਦੁਨੀਆਂ ਕਾ ਦਿਵਾਨਾ ਕਹੈ ਮੁਲਖੁ ਮੇਰਾ ॥ ਆਈ ਮੌਤ ਸਿਰ ਪਰਿ ਨ ਮੇਰਾ ਨ ਤੇਰਾ ॥੭ ॥ ਕੇਤੀ ਗਈ ਦੇਖੁ ਵਾਜੇ ਵਜਾਇ ॥ ਵਹੀ ਏਕ ਰਹਿਸੀ ਜੁ ਸਾਚਾ ਖੁਦਾਇ ॥੮ ॥ ਆਇਆ ਇਕੇਲਾ ਇਕੇਲਾ ਚਲਾਇਆ ॥ ਚਲਤੇ ਵਖਤਿ ਕੋਈ ਕਾਮ ਨ ਆਇਆ ॥੯ ॥ ਲੇਖਾ ਮੰਗੀਜੈ ਕਿਆ ਦੀਜੈ ਜਵਾਬੁ ॥ ਤੋਬਾ ਪੁਕਾਰੇ ਤੋ ਪਾਵੈ ਅਜਾਬੁ ॥੧੦ ॥ ਦੁਨੀਆਂ ਪਰਿ ਕੀਆ ਜੋਰ ਦਮੜਾ ਕਮਾਇਆ ॥ ਖਾਇਆ ਹੰਢਾਇਆ ਅਜਾਈਂ ਗਵਾਇਆ ॥੧੧ ॥ ਆਖਿਰ ਪਛੋਤਾਣਾ ਕਰੈ ਹਾਇ ਹਾਇ ॥ ਦਰਗਹਿ ਗਇਆ ਸੋਊ ਪਾਵੈ ਸਜਾਇ ॥੧੨ ॥ ਲਾਨਤ ਹੈ ਤੈਂ ਕੂ ਅਰੁ

ਤੈਂਡੀ ਕਮਾਈ॥ ਦਗੋਬਾਜੀ ਕਰਿ ਕਰਿ ਦੁਨੀ ਲੂਟਿ ਖਾਈ॥੧੩॥ ਪੀਏ ਪਿਆਲੇ ਔ ਖਾਏ ਕਬਾਬੁ॥ ਦੇਖੋ ਰੇ ਲੋਕੋ ਜੁ ਹੋਤੇ ਖਰਾਬੁ॥੧੪॥ ਜਿਸ ਕਾ ਤੂੰ ਬੰਦਾ ਤਿਸੀ ਕਾ ਸਵਾਰਿਆ॥ ਦੁਨੀਆਂ ਕੇ ਲਾਲਚ ਤੈਂ ਸਾਹਿਬੁ ਵਿਸਾਰਿਆ॥੧੫॥ ਨ ਕੀਤੀ ਇਬਾਦਤ ਨ ਰਾਖਿਓ ਈਮਾਨੁ॥ ਨ ਕੀਤੀ ਹਕੂਮਤ ਪੁਕਾਰੇ ਜਹਾਨੁ॥੧੬॥ ਅੰਦਰਿ ਮਹਿਲਾਂ ਕੇ ਬੈਠੇ ਤੂੰ ਜਾਇ॥ ਹਰਮਾਂ ਸਿਉ ਖੇਲੈਂ ਖੁਸਬੋਈ ਹਵਾਇ॥੧੭॥ ਨ ਪੂਛੈ ਨ ਬੂਝੈ ਜੁ ਬਾਹਰਿ ਕਿਆ ਹੋਇ॥ ਹਰਾਮੀ ਗਰੀਬਾਂ ਕੋ ਮਾਰੇ ਵਿਗੋਇ॥੧੮॥ ਬਸਤੀ ਉਜਾੜੇ ਫੇਰਿ ਨ ਬਸਾਵੈਂ॥ ਕੂਕਹਿ ਪੁਕਾਰਹਿ ਦਾਦ ਨ ਪਾਵੈਂ॥੧੯॥ ਲਖੋੜੀ ਕਰੋੜੀ ਕੀਏ ਬੇਸੁਮਾਰ॥ ਨ ਰਹੈਂਗੇ ਕਰੋੜੀ ਨ ਰਹੈਂਗੇ ਹਜਾਰ ॥੨੦॥ ਹਾਕਿਮੁ ਕਹਾਵੈਂ ਹਕੂਮਤਿ

ਨ ਹੋਇ॥ ਦੁਨੀਆਂ ਕਾ ਦਿਵਾਨਾਂ ਫਿਰੈ ਮਸਤੁ ਲੋਇ॥੨੧॥ ਲੂਟੇ ਮੁਲਕ ਬਹੁਤ ਪਹਿਰੇ ਅਰੁ ਖਾਇ॥ ਦੋਜਕ ਕੀ ਆਤਿਸ ਮਾਰੇਗੀ ਜਲਾਇ॥ ੨੨॥ ਗਰਬ ਸਿਉ ਨ ਦੇਖੁ ਦੁਨੀਆ ਕੇ ਦਿਵਾਨੇ॥ ਹਮੇਸਾ ਨ ਰਹੇਗੀ ਤੂੰ ਐਸੀ ਨ ਜਾਨੇ॥੨੩॥ ਉਠਾਵੇ ਸਫਾ ਤਿਸ ਕੋ ਲਾਗੈ ਨ ਬਾਰ॥ ਕਿਸ ਕੀ ਦੁਨੀਆਂ ਕਿਸ ਕੋ ਘਰੁ ਬਾਰ॥ ੨੪॥ ਚੰਦ ਰੋਜ ਚਲਨਾ ਕਿਛੁ ਪਕੜੋ ਕਰਾਰ॥ ਨ ਕੀਚੈ ਹਿਰਸ ਬਹੁਤੁ ਦੁਨੀਆਂ ਕੇ ਯਾਰ॥੨੫ ॥ ਸਰਮਿੰਦਾ ਨ ਹੋਇ ਕਛੁ ਨੇਕੀ ਕਮਾਇ॥ ਲਾਨਤ ਕਾ ਜਾਮਾ ਪਹਿਰਿ ਕੇ ਨ ਜਾਇ॥੨੬॥ ਗਾਫਲਤਿ ਕਰਹੁਗੇ ਤੋ ਖਾਵੋਂਗੇ ਮਾਰ॥ ਬੇਟੀ ਵ ਬੇਟਾ ਕੋ ਲਹੇਗਾ ਨ ਸਾਰ॥੨੭॥ ਤੋਬਾ ਕਰਹੁ ਬਹੁਰ ਕੀਚੈ ਨ ਜੋਰੁ॥ ਦੋਜਕ ਕੀ ਆਤਿਸ ਜਲਾਵੇਗੀ ਗੋਰ॥੨੮॥

ਮਸਾਇਕ ਪੈਗੰਬਰ ਕੇਤੇ ਸਾਹ ਖਾਨ॥ ਨ ਦੀਸੈਂ ਜਮੀ ਪਰਿ ਤਿਨ ਕੇ ਨੀਸਾਨ॥੨੯॥ ਚਲਤੇ ਕਬੂਤਰ ਜਿਨਾਵਰ ਕੀ ਛਾਉਂ॥ ਕੇਤੇ ਖਾਕ ਹੂਏ ਕੋ ਪੁਛੇ ਨ ਨਾਉਂ॥੩੦॥ ਚਾਲੀ ਗੰਜ ਜੋੜੇ ਨ ਰਖਿਓ ਈਮਾਨੁ॥ ਦੇਖੋ ਰੇ ਕਾਰੂੰ ਜੁ ਹੋਤੇ ਪਰੇਸਾਨੁ॥੩੧॥ ਨਦਾਨੀ ਨ ਦੁਨੀਆਂ ਵ ਫ਼ਾਨੀ ਮੁਕਾਮ॥ ਤੂੰ ਖੁਦ ਚਸਮ ਬੀਨੀ ਇਹ ਚਲਣਾ ਜਹਾਨੁ॥੩੨॥ ਹਰ ਵਖਤ ਬੰਦੇ ਤੂ ਖਿਜਮਤ ਨ ਹਾਰ॥ ਮਸਤੀ ਵ ਗਫਲਤ ਸਿਉਂ ਬਾਜੀ ਨਹਾਰ॥੩੩॥ ਤੋਬਾ ਨ ਕੀਤੀ ਕਰੇਂਦਿਆਂ ਗੁਨਾਹ॥ ਕਰੇ ਅਰਜ ਬੰਦਗੀ ਨਾਨਕ ਐਸੇ ਆਲਮ ਕਉ ਤੇਰੀ ਪਨਾਹ॥੩੪॥੧॥

(ਭਾਈ ਮਨੀ ਸਿੰਘ ਜੀ ਦੀ ਹੱਥ ਲਿਖਤ ਪੋਥੀ ਜੋ ਸ੍ਰੀ ਸਰਬਲੋਹ ਬੁੰਗਾ ਜੱਥਾ ਨੰਗਲੀ ਵਿਖੇ ਸੁਭਾਇਮਾਨ ਹੈ ਅਤੇ ਲਿਖਤੀ ਬੁੱਢਾ ਦਲ ਪੁਰਾਤਨ ਪੋਥੀ)

# ਅੰਤਿਕਾ ਅਤੇ ਖ਼ਾਸ ਦਰਪਨ

ਤਖਤ ਸੱਚਖੰਡ ਸ੍ਰੀ ਅਬਿਚਲ ਨਗਰ ਸ੍ਰੀ ਹਜ਼ੂਰ ਸਾਹਿਬ ਵੱਲੋਂ ਜੋ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਜੀ ਦੇ ਪਦ ਛੇਦ ਭਾਗ ਛਾਪੇ ਹਨ, ਉਨ੍ਹਾਂ ਭਾਗਾਂ ਨੂੰ ਮੂਲ ਅਧਾਰ ਬਣਾ ਕੇ ਇਸ ਗੁਟਕਾ ਸਾਹਿਬ ਵਿਚ ਦਸਮ ਪਿਤਾ ਦੀ ਬਾਣੀ ਦੀ ਛਪਵਾਈ ਕਰਵਾਈ ਗਈ ਹੈ। ਪਦ ਛੇਦ ਭਾਗਾਂ ਦੇ ਨਾਲ-ਨਾਲ ਕੁਝ ਪਾਠਾਂ ਦੀ ਵਿਚਾਰ ਦਸਮ ਪਾਤਸ਼ਾਹ ਜੀ ਦੇ ਅਨਿੰਨ ਸੇਵਕ ਬਾਬਾ ਦੀਪ ਸਿੰਘ ਜੀ, ਭਾਈ ਮਨੀ ਸਿੰਘ ਜੀ, ਪਿਆਰੇ ਦਇਆ ਸਿੰਘ ਜੀ, ਬਾਬਾ ਨਾਥਾ ਸਿੰਘ ਜੀ, ਬਾਬਾ ਜੀਤ ਸਿੰਘ ਜੀ, ਭਾਈ ਪਰਮ ਸਿੰਘ ਜੀ ਦੇ ਨਾਮ ਹੇਠ ਜੋ ਹੱਥ ਲਿਖਤ ਸਰੂਪ ਪ੍ਰਚਲਿਤ ਹਨ, ਉਨ੍ਹਾਂ ਸਰੂਪਾਂ ਤੋਂ ਪਾਠਾਂ ਦਾ ਦਰਸ਼ਨ ਕਰਕੇ ਸੁਧਾਈ ਕੀਤੀ ਗਈ ਹੈ। ਸਰੂਪਾਂ ਦਾ ਵੇਰਵਾ ਇਸ ਪ੍ਰਕਾਰ ਹੈ-

ੳ. ਭਾਈ ਮਨੀ ਸਿੰਘ ਜੀ
ਅ. ਬਾਬਾ ਦੀਪ ਸਿੰਘ ਜੀ
ੲ. ਭਾਈ ਦਇਆ ਸਿੰਘ ਜੀ
ਸ. ਬਾਬਾ ਸੁੱਖਾ ਸਿੰਘ ਜੀ (ਪਟਨੇ ਸਾਹਿਬ ਵਾਲੇ)
ਹ. ਪਟਨੇ ਮਿਸਲ ਵਾਲਾ ਲਿਖਤੀ ਸਰੂਪ
ਕ. ਗਿਆਨੀ ਗੁਰਮੁੱਖ ਸਿੰਘ ਜੀ (ਪੁਜਾਰੀ ਸ੍ਰੀ ਅੰਮ੍ਰਿਤਸਰ ਸਾਹਿਬ)
ਖ. ਬਾਬਾ ਨਾਥਾ ਸਿੰਘ ਜੀ (ਕਲਗੀਧਰ ਦੇ ਨਗਾਰਚੀ)
ਗ. ਬਾਬਾ ਜੀਤ ਸਿੰਘ ਜੀ (ਵਿਦਿਆਰਥੀ ਬਾਬਾ ਦੀਪ ਸਿੰਘ ਜੀ)

**ਘ. ਸ਼ਹੀਦੀ ਬਾ.ਗ ਵਾਲਾ ਸਰੂਪ ਅਨੰਦਪੁਰ ਸਾਹਿਬ**

**ਙ. ਭਾਈ ਪਰਮ ਸਿੰਘ ਜੀ ਵਾਲੀ ਲਿਖਤੀ ਪੋਥੀ (ਹਜ਼ੂਰੀ ਸਿੰਘ)**

**ਇਨ੍ਹਾਂ ਸਰੂਪਾਂ ਦੇ ਨਾਲ ਕੁਝ ਪੁਰਾਤਨ ਹੱਥ ਲਿਖਤ ਪੋਥੀਆਂ ਤੋਂ ਵੀ ਪਾਠਾਂ ਦੀ ਵਿਚਾਰ ਕੀਤੀ ਹੈ ਉਨ੍ਹਾਂ ਪਾਠਾਂ ਦੀ ਸੂਚੀ ਪੱਤਰ ਇਸ ਪ੍ਰਕਾਰ ਹੈ-**

# ਸ੍ਰੀ ਜਾਪੁ ਸਾਹਿਬ॥

**ੴ ਸਤਿਗੁਰ ਪ੍ਰਸਾਦਿ॥**

**ਸ੍ਰੀ ਵਾਹਿਗੁਰੂ ਜੀ ਕੀ ਫਤਹ॥**

**ਜਾਪੁ॥ ਸ੍ਰੀ ਮੁਖਵਾਕ ਪਾਤਿਸਾਹੀ ੧੦॥**

**ਛਪੈ ਛੰਦ॥ [੧]ਤ੍ਵ ਪ੍ਰਸਾਦਿ[+]॥**

**ਮੰਗਲ ਬਾਰੇ ਨੋਟ-** ਲਿਖਤੀ ਬਹੁਤ ਸਾਰੇ ਸਰੂਪਾਂ 'ਚ ਸ੍ਰੀ ਵਾਹਿਗੁਰੂ ਜੀ ਕੀ ਫਤਹ ਮੰਗਲ ਨਹੀਂ ਹੈ। ਪ੍ਰਮਾਣਨੀਕ ਬੀੜਾਂ ਵਿਚ **ੴ ਸਤਿਗੁਰ ਪ੍ਰਸਾਦਿ॥** ਤੋਂ ਬਾਅਦ **ਸ੍ਰੀ ਅਕਾਲ ਪੁਰਖੁ ਤ੍ਵ ਪ੍ਰਸਾਦਿ॥ ਜਾਪੁ॥** ਇਸ ਤਰਾਂ ਮੰਗਲਾਚਰਣ ਵੀ ਲਿਖਿਆ ਹੈ। **ਸ੍ਰੀ ਵਾਹਿਗੁਰੂ ਜੀ ਕੀ ਫਤਹ॥** ਮੰਗਲ ਅਸੀਂ ਚਾਰ ਕੁ ਲਿਖਤੀ ਬੀੜਾਂ 'ਚ ਦੇਖਿਆ ਹੈ। ਪੁਰਾਤਨ ਸਿੰਘ ਦੱਸਦੇ ਹਨ ਕਿ ਜਾਪੁ ਸਾਹਿਬ ਅੰਮ੍ਰਿਤ ਸੰਚਾਰ ਤੋਂ ਪਹਿਲਾਂ ਕਲਗੀਧਰ ਜੀ ਨੇ ਉਚਾਰਿਆ

---

੧. (ਤਵ ਪ੍ਰਸਾਦਿ+ਤਵ ਪ੍ਰਸਾਦਿ=ਤ੍ਵ ਪ੍ਰਸਾਦਿ) ਜਿਵੇਂ 'ਤ੍ਰ' ਬੋਲੀਦਾ ਹੈ , ਉਵੇਂ ਤ੍ਵ ਬੋਲੋ,ਬਾਕੀ ਤ੍ਵ ਦਾ ਉਚਾਰਣ ਸਵਿਸਥਾਰ ਸੰਪ੍ਰਦਾਈ ਬੋਧ 'ਚੋਂ ਭਾਗ-੧ ਵਿਚ ਪੜ੍ਹੋ।

ਅਤੇ ਭਾਈ ਮਨੀ ਸਿੰਘ ਜੀ ਨੇ ਲਿਖਿਆ। ਇਸ ਲਿਖਤ ਦੇ ਹੀ ਅੱਗੇ ਉਤਾਰੇ ਹੋਏ। 1699 ਈ. ਦੀ ਵੈਸਾਖੀ ਤੇ ਕਲਗੀਧਰ ਜੀ ਨੇ ਜਦ ਖੰਡੇ ਬਾਟੇ ਦੀ ਤਾਬਿਆ ਬੈਠ ਕੇ ਜਾਪੁ ਸਾਹਿਬ ਪੜ੍ਹਿਆ ਤਾਂ ਉਸ ਵਕਤ ਦਸਵੇਂ ਪਾਤਸ਼ਾਹ ਜੀ ਨੇ **੧ੴ ਸਤਿਗੁਰ ਪ੍ਰਸਾਦਿ ॥** ਤੋਂ ਬਾਅਦ **ਸ੍ਰੀ ਵਾਹਿਗੁਰੂ ਜੀ ਕੀ ਫਤਹ ॥** ਮੰਗਲਾਚਰਣ ਪੜ੍ਹਿਆ, ਜੋ ਬਾਅਦ ਵਿਚ ਸੀਨੇ-ਬਸੀਨੇ ਸਿੰਘ ਪੜ੍ਹਦੇ ਰਹੇ ਅਤੇ ਪੁਰਾਣੀ ਭਾਈ ਮਨੀ ਸਿੰਘ ਜੀ ਦੀ ਲਿਖਤ ਦੇ ਉਤਾਰੇ ਹੁੰਦੇ ਰਹੇ ਤਾਂ ਇਹ ਮੰਗਲ ਲਿਖਤੀ ਬੀੜਾਂ 'ਚ ਘੱਟ ਮਿਲਦਾ ਹੈ।

**ਛੰਦ**

੧ **ਚੱਕ੍ਰ ਚਿਹਰ ਅਰੁ ਬਰਨ ਜਾਤਿ, ਅਰੁ ਪਾਤਿ* ਨਹਿਨ ਜਿਹ ॥**

ਛਪੈ ਛੰਦ ਦੇ ਤੋਲ ਅਨੁਸਾਰ ਜਾਤਿ ਤੇ ਵਿਸ਼ਰਾਮ ਹੈ ਅਤੇ ਅਰਥ ਦੇ ਹਿਸਾਬ ਨਾਲ ਬਿਸਰਾਮ ਬਰਨ ਤੇ ਹੈ। **ਜਾਤਿ** ਅਤੇ **ਪਾਤਿ** ਦੀਆਂ ਸਿਹਾਰੀਆਂ ਪ੍ਰਮਾਣੀਕ ਬੀੜਾਂ ਤੋਂ ਦੇਖੀਆਂ ਗਈਆਂ ਹਨ, ਜੋ ਜਾਤੀ, ਪਾਤੀ ਦੇ ਅਰਥ ਮੁਤਾਬਿਕ ਸ਼ੁੱਧ ਹਨ। **ਚੱਕ੍ਰ** ਦੇ ਚੱਚੇ ਉੱਪਰ ਅੱਧਕ ਪ੍ਰਮਾਣੀਕ ਬੀੜਾਂ 'ਚ ਵੀ ਹੈ ਅਤੇ ਛੰਦ ਸਾਸਤ੍ਰ ਅਤੇ ਵਿਆਕਰਣ ਦੇ ਮੁਤਾਬਿਕ ਵੀ ਦੁੱਤ ਅੱਖਰ ਤੋਂ ਪਹਿਲਾਂ ਅੱਖਰ ਦੀਰਘ ਹੁੰਦਾ ਹੈ।

***ਨੋਟ** :- ਕੁਝ ਵਿਦਵਾਨ ਪੰਗਤੀ ਕਤਾਰ, ਬਰਾਦਰੀ ਦੇ ਅਰਥ 'ਚ '**ਪਾਂਤਿ** ਬਿੰਦੀ ਸਹਿਤ ਵੀ ਬੋਲਦੇ ਹਨ ਅਤੇ **ਪਾਂਤਿ** ਪਾਠ ਦੀ ਬਿੰਦੀ ਪੁਰਾਤਨ ਪ੍ਰਮਾਣੀਕ ਸਰੂਪਾਂ ਵਿਚ ਮਿਲਦੀ ਹੈ।

੧ **ਕੋਟਿ ਇੰਦ੍ਰ ਇੰਦ੍ਰਾਣਿ, ਸਾਹਿ[੧] ਸਾਹਾਣਿ ਗਣਿੱਜੈ ॥**

**ਸਾਹਿ** 'ਚ ਹਾਹੇ ਦੀ ਸਿਹਾਰੀ ਇਜ਼ਾਫਤ ਦੇ ਰੂਪ ਵਿੱਚ ਲੱਗੀ ਹੈ, ਜੋ

ਮੈਦਾਨਿ-ਜੰਗ ਵਾਂਗ **ਸਾਹ** ਦਾ '**ਸਾਹਾਣਿ**' ਪਦ ਨਾਲ ਸਬੰਧ ਜੋੜਦੀ ਹੈ। (ਪਾਠਭੇਦ-**ਸਾਹੁ ਸਾਹਾਣਿ, ਸਾਹ ਸਾਹਾਣਿ**)

੧ **ਤ੍ਰਿਭਵਣਿ ਮਹੀਪੁ ਸੁਰ ਨਰ ਅਸੁਰ**, **ਨੇਤਿ ਨੇਤਿ**[2] **ਬਨ ਤ੍ਰਿਣ ਕਹਤ ॥**

**ਨੇਤਿ ਨੇਤਿ** ਪਾਠ ਦੀਆਂ ਸਿਹਾਰੀਆਂ ਹਜ਼ੂਰੀ ਗੁਟਕਿਆਂ ਅਤੇ ਲਿਖਤੀ ਪੋਥੀਆਂ 'ਚ ਲੱਗੀਆਂ ਹਨ।

੧ **ਤੂ* ਸਰਬ ਨਾਮ ਕਥੈ**[3] **ਕਵਨ,**

**ਕਰਮ ਨਾਮ ਬਰਣਤਿ**[4] **ਸੁਮਤਿ**[5] **॥੧॥**

ਛਪੈ ਦੀਆਂ ੨੮ ਮਾਤ੍ਰਾ ਪੂਰੀਆਂ ਕਰਨ ਲਈ ਏਥੇ ਤੁਐ ਅਤੇ ਕੱਥੈ ਉੱਚਾਰਣ ਕਰੋ ਅਤੇ ਅਰਥ ਕਰਨ ਵੇਲੇ **ਤੂ** ਦਾ ਉਚਾਰਣ ਦੁਲਾਵਾਂ ਤੋਂ ਬਿਨਾਂ ਅਤੇ ਕਥੈ ਦਾ ਆਮ ਪੋਲਾ ਉਚਾਰਣ ਕਰੋ।

***ਨੋਟ-** ਕਈ ਬੀੜਾਂ 'ਚ **ਤਵ** ਪਾਠ ਭੇਦ ਵੀ ਹੈ।

੧੬ **ਨਮਸਤਸਤੁ**[6] **ਰੰਮੇ ॥**

(ਨਮਸਤ+ਅਸਤੁ) ਸੰਸਕ੍ਰਿਤ ਭਾਸ਼ਾ ਦੀ ਅਸਤੁ ਪਿਛੇਤਰ ਹੈ, ਇਸ ਲਈ **ਨਮਸਤਸਤੁ** ਦੇ ਤੱਤੇ ਨੂੰ ਔਂਕੜ ਪੁਰਾਤਨ ਬੀੜਾਂ ੳ, ਅ, ੲ ਤੋਂ ਦੇਖ ਕੇ ਲਗਾਈ ਹੈ।

---

੧ ਕ੍ਰੋੜਾਂ ਇੰਦ੍ਰ ਤੇ ਇੰਦ੍ਰਾਣੀਆਂ ਅਤੇ ਸ਼ਾਹ ਤੇ ਸ਼ਾਹਣੀਆਂ 'ਚ ਤੂੰ ਸ਼੍ਰੋਮਣੀ ਗਿਣਿਆ ਜਾਂਦਾ ਹੈ।

੨ (ਨ+ਇਤੀ) ਨਹੀਂ ਅੰਤ ਭਾਵ ਬੇਅੰਤ (੩) ਕਥਨ ਕਰੇ (੪) ਵਰਨਨ ਕਰਦਾ ਹਾਂ (੫) ਸ੍ਰੇਸ਼ਟ ਮਤੀ ਦੇ ਨਾਲ (੬) ਨਮਸਤ (ਨਮਸਕਾਰ) ਅਸਤੁ (ਹੋਵੇ)

੧੬ **ਨਮਸਤੰ ਜਲਾਸ੍ਰੇ[1] ॥ ਨਮਸਤੰ ਨਿਰਾਸ੍ਰੇ ॥**

**ਜਲਾਸ੍ਰੇ** ਅਤੇ **ਨਿਰਾਸ੍ਰੇ** ਪਾਠ ਭੁਜੰਗ ਛੰਦ ਦਾ ਗਣ ਪੂਰਾ ਰੱਖਣ ਲਈ ਪੁਰਾਤਨ ਹੱਥ ਲਿਖਤ ਪੋਥੀਆਂ, ਖਾਲਸਾ ਨਿਤਨੇਮ ਬੁੱਢਾ ਦਲ ਤੇ ਸਚਖੰਡ ਹਜ਼ੂਰ ਸਾਹਿਬ ਦੇ ਦਰਬਾਰ ਅੰਦਰ ਕੰਧ ਉੱਪਰ ਉਕਰਿਆ ਵੇਖ ਕੇ ਏਥੇ ਲਿਖਿਆ ਗਿਆ ਹੈ।

| | | | | | |
|---|---|---|---|---|---|
| ਨ | ਮਸ | ਤੰ | ਜ | ਲਾ | ਸ੍ਰੇ |
| I | S | S | I | S | S |

੨੯ **ਅਜੂ ਹੈਂ ॥ ਅਭੂ ਹੈਂ[2] ॥**

ਛੰਦ ਦਾ ਗਣ (ISI) ਪੂਰਾ ਕਰਨ ਲਈ ਅਜੂਅ ਅਤੇ ਅਭੂਅ ਵਾਂਗ ਲੰਮਕਾਅ ਕੇ ਬੋਲੋ ਅਤੇ ਅਜੂ ਅਭੂ ਇਕੱਠਾ ਨਾ ਬੋਲੋ।

੪੩ **ਫਿਰਿ ਏਕ ਹੈਂ ॥**

(ਕਈਆਂ ਨੇ ਗਣ ਪੂਰਾ ਕਰਨ ਲਈ ਪਾਠ ਫਿਰੇਕ ਵੀ ਲਿਖਯਾ ਹੈ, ਪਰ ਪੁਰਾਤਨ ਹੱਥ ਲਿਖਤ ਪੋਥੀਆਂ ਅਤੇ ਬੀੜਾਂ 'ਚ **ਫਿਰਿ ਏਕ** ਪਾਠ ਹੀ ਮਿਲਿਆ ਹੈ, ਇਹ ਕਲਗੀਧਰ ਜੀ ਨੇ ਛੰਦ ਸਾਸਤ੍ਰ ਤੋਂ ਉੱਪਰ ਉੱਠ ਕੇ ਗੁਰਬਾਣੀ ਦੀ ਸੁਤੰਤਰਤਾ ਵਿਖਾਈ ਹੈ)

੪੮ **ਨਮੋ ਨ੍ਰਿੱਤ ਨ੍ਰਿੱਤੇ ॥ ਨਮੋ ਨਾਦ ਨਾਦੇ ॥**

ਪੁਰਾਤਨ ਹੱਥ ਲਿਖਤ ੳ, ਅ, ੲ, ਸ, ਹ ਬੀੜਾਂ 'ਚ **ਨ੍ਰਿੱਤ ਨ੍ਰਿੱਤੇ** ਪਾਠ ਹੈ ਅਤੇ ਯਗਣ ਗਣ ਵੀ ਇਵੇਂ ਹੀ ਬਣਦਾ ਹੈ।

| | | | | | |
|---|---|---|---|---|---|
| ਨ | ਮੋ | ਨ੍ਰਿੱ | ਤ | ਨ੍ਰਿੱ | ਤੇ |
| I | S | S | I | S | S |

(੧) ਜਲ+ ਆਸ੍ਰੇ ਜਲ ਦਾ ਆਸਰਾ (੨) ਹੈਂ ਦੀ ਬਿੰਦੀ ਸਨਮੁਖ ਵਾਚਕ ਅਰਥ ਦਿੰਦੀ ਹੈ।

੫੦ **ਕਲੰਕੰ ਬਿਨਾ ਨੇ ॥ ਕਲੰਕੀ ਸਰੂਪੇ[੧] ॥**
ਪੁਰਾਤਨ ਪ੍ਰਮਾਨੀਕ ਹੱਥ ਲਿਖਤ ਬੀੜਾਂ ਅਤੇ ਪੋਥੀਆਂ ਵਿਚ ਛੰਦ ਦਾ ਵਜਨ ਅਤੇ ਯਗਣ ਗਣ ਪੂਰਾ ਕਰਨ ਲਈ ਇਹ ਡੰਡੇ ਏਥੇ ਹੀ ਸ਼ੁੱਧ ਹਨ ਪਰ ਉੱਚਾਰਣ **ਕਲੰਕੰ ਬਿਨਾ, ਨੇਕਲੰਕੀ ਸਰੂਪੇ ॥** ਹੀ ਕਰਨਾ ਹੈ।

੫੦ **ਨਮੋ ਰਾਜ ਰਾਜੇ ॥ ਸੂਰੰ ਪਰਮ ਰੂਪੇ ॥**
**ਰਾਜੇ** ਪਾਠ ਤੋਂ ਬਾਅਦ ਡੰਡੇ ਛੰਦ ਦਾ ਵਜ਼ਨ ਪੂਰਾ ਕਰਨ ਲਈ ਹਨ, ਉਚਾਰਣ ਰਾਜੇਸੁਅਰੰ ਵਾਂਗ ਹੀ ਕਰੋ।

੫੮ **ਸਦਾ ਸੱਚਿਦਾਨੰਦ[੨] ॥**

੬੫ **ਨਮਸਤੂੰ ਅਗੰਜੇ[੩] ॥** (ਉਚਾਰਣ ਸੇਧ :- ਨਮਸਤੁਅੰ ਵਾਂਗ ਬੋਲੋ)

**ਚਰਪਟ ਛੰਦ ॥**

੭੪ ਚਰਪਟ ਛੰਦ ਦੇ ਦੋ ਰੂਪ ਹੁੰਦੇ ਹਨ ਇਕ SII, SS ਅਤੇ ਦੂਜੇ IIS, SS ਕਲਗੀਧਰ ਜੀ ਨੇ ਏਥੇ ਦੋਨੋਂ ਹੀ ਲਿਖੇ ਹਨ। ਅੰਬ੍ਰਿਤ ਕਰਮੇ 'ਚ SII, SS ਅਤੇ ਸਰਬੰ ਦਾਤਾ 'ਚ IIS, SS ਹੈ।

੭੪ **ਅੱਖਲ ਜੋਗੇ ॥ ਅਚੱਲ ਭੋਗੇ ॥**
**ਅਚੱਲ ਰਾਜੇ ॥ ਅਟੱਲ ਸਾਜੇ ॥**
ਪੁਰਾਤਨ ੳ, ਅ, ੲ ਹੱਥ ਬੀੜਾਂ 'ਚ ਇਹ ਅੱਧਿਕਾਂ ਲੱਲੇ ਅੱਖਰ

---

੧. ਕਲੰਕ ਤੋਂ ਬਿਨਾਂ ਤੂੰ ਨਿਹਕਲੰਕ ਸਰੂਪ ਹੈ। ੨. (ਸਚ + ਚਿਦ + ਅਨੰਦ) ਸਤ੍ਯ, ਚੇਤਨ ਤੇ ਅਨੰਦ ਸਰੂਪ ਹੈ । ੩. ਤੈਨੂੰ ਨਮਸਕਾਰ ਹੈ,ਤੂੰ ਕੱਟਣ ਤੋਂ ਰਹਿਤ ਹੈ।

ਉੱਪਰ ਲਾ ਕੇ IIS, SS ਗਣ ਪੂਰਾ ਕੀਤਾ ਹੈ ਅਤੇ ਉਚਾਰਣ ਅਖੱਲ, ਅਚੱਲ ਹੀ ਹੁੰਦਾ ਸੀ।

ਅ ਖ ਲੱ ਜੋ ਗੇ ਅ ਚ ਲੱ ਭੋ ਗੇ
I I S S S I I S S S

ਸਾਰੇ ਛੰਦ 'ਚ ਏਹੀ ਨਿਯਮ ਹੈ ਅਤੇ ਬਾਅਦ 'ਚ ਫੇਰ ਸਮੇਂ ਨਾਲ ਲਿਖਤੀ ਤੇ ਛਾਪੇ ਦੀਆਂ ਬੀੜਾਂ 'ਚ ਅਖੱਲ, ਅਚੱਲ ਏਹ ਅੱਧਕ ਚੱਚੇ 'ਤੇ ਉਚਾਰਣ ਮੁਤਾਬਿਕ ਆ ਗਈ।

(ਅ) ਭਾਈ ਕਾਨ੍ਹਾ ਸਿੰਘ ਨਾਭਾ, ਤਖ਼ਤ ਹਜ਼ੂਰ ਸਾਹਿਬ ਅਤੇ ਭਾਈ ਗੁਰਮੁਖ ਸਿੰਘ ਆਦਿਕ ਕਈ ਲਿਖਤੀ ਬੀੜ 'ਚ SII, SS ਇੰਜ ਗਣ ਪੂਰਾ ਕੀਤਾ ਹੈ।

ਅੱ ਖ ਲ ਜੋ ਗੇ ਅੱ ਚ ਲ ਭੋ ਗੇ
S I I S S S I I S S

ਸਾਰੇ ਛੰਦ 'ਚ ਇਹ ਨਿਯਮ ਹੈ ਅਤੇ ਉਚਾਰਣ ਅੱਖਲ ਅੱਚਲ ਹੀ ਹੁੰਦਾ ਸੀ।

(ਅ) ਨਾਥਾ ਸਿੰਘ ਜੀ, ਅਜੀਤ ਸਿੰਘ ਆਦਿਕ ਬੀੜਾਂ 'ਚ ਅਰਥ ਦੇ ਲਿਹਾਜ ਨਾਲ **ਅੱਖਲ ਜੋਗੇ**[1] ॥ **ਅਚੱਲ ਭੋਗੇ** ॥ ਇੰਞ ਵੀ ਪਾਠ ਲਿਖੇ ਹਨ, ਸੋ ਪੁਰਾਤਨ ਪਾਠ ਅਖੱਲ, ਅਚੱਲ ਹੈ, ਬਾਕੀ ਆਪੋ ਆਪਣੀ ਪਰੰਪਰਾ ਦੇ ਲਿਹਾਜ ਨਾਲ ਜਿਵੇਂ ਮਰਜੀ ਪਾਠ ਕਰ ਲਓ।

---

੧. (ਅਖੱਲ) ਅ- ਵਿਸ਼ੇਸ਼ ਕਰਕੇ ਖੱਲ -ਮੂਰਖਾਂ ਨੂੰ ਤੂੰ ਜੋਗੇ- ਜੋਗ ਬਣਾਉਣ ਵਾਲਾ ਹੈਂ, (ਅੱਖਲ) ਸਾਰਿਆਂ ਨੂੰ (ਜੋਗੇ) ਜੋਗ ਬਣਾਉਣ ਵਾਲਾ ਹੈ।

**੮੨ ਚੱਕ੍ਰ ਬੱਕ੍ਰ ਫਿਰੈ ਚਤੁਰ ਚਕਿ, ਮਾਨਹੀ ਪੁਰਤੀਨ ॥**

**ਚਤੁਰ** ਅਤੇ **ਮਾਨਹੀ** ਪਾਠ **ੳ,ਅ,ੲ,ਸ,ਹ**,ਬੀੜਾਂ 'ਚ ਆਇਆ ਹੈ।

**੯੩ ਆਲਿਸ੍ਯ ਕਰਮੁ ॥ ਆਦ੍ਰਿਸ੍ਯ ਧਰਮੁ ॥**

ਉਚਾਰਨ ਸੇਧ–ਆਲਿੱਸਿਅ, ਆਦ੍ਰਿੱਸਿਅ ਵਾਂਗ ਬੋਲੋ।

**੯੩ ਸਰਬਾਭਰਣਾਢ੍ਯ[1] ॥ ਅਨਡੰਡ ਬਾਢ੍ਯ ॥**

ਉਚਾਰਨ ਸੇਧ:- ਸਰਬਾ–ਭਰਣਾਢਿਅ ਅਤੇ ਬਾਢਿਅ ਵਾਂਗ ਬੋਲੋ, ਭਾਈ ਮਨੀ ਸਿੰਘ ਦੀ ਬੀੜ 'ਚ ਖਾਸ ਕਰਕੇ ਉੱਚਾਰਨ ਸੇਧ ਲਈ ਢੱਢੇ ਨੂੰ ਸਿਹਾਰੀ ('ਸਰਬਾਭਰਣਾਢਿਯ) ਵੀ ਲਿਖੀ ਹੈ।

**੯੪ ਗੋੁਬਿੰਦੇ ॥ ਮੁਕੰਦੇ ॥**

(ISS) ਦਾ ਗਣ ਪੂਰਾ ਰੱਖਣ ਲਈ **ਗੁਬਿੰਦੇ ਮੁਕੰਦੇ** ਉੱਚਾਰਣ ਕਰਨਾ ਹੈ ਅਤੇ ਅਰਥ ਕਰਨ ਵੇਲੇ **ਗੋਬਿੰਦ** ਪਦ ਦੇ ਗੱਗੇ ਨੂੰ ਹੋੜਾ ਲਿਖਿਆ ਹੈ, ਕਿਉਂਕਿ ਮੂਲ ਸ਼ਬਦ ਗੋਬਿੰਦ ਹੈ।

**੯੬ ਚੱਤ੍ਰ ਚੱਕ੍ਰ ਕਰਤਾ ॥** (ਉਚਾਰਣ ਸੇਧ:- **ਚਤੁਰ** ਵਾਂਗ ਬੋਲੋ)

**ੳ,ਅ,ੲ,ਸ,ਹ** ਬੀੜਾਂ 'ਚ **'ਰਾਰਾ'** , **'ਤੱਤੇ'** ਤੋਂ ਬਾਹਰ ਲੱਗਾ ਹੈ,ਖ. ਬੀੜਾਂ 'ਚ **ਚਤ੍ਰ** ਪਾਠ ਹੈ। ਲਿਖਤੀ ਪੋਥੀਆਂ 'ਚ **ਚਤੁਰ** ਪਾਠ ਵੀ ਹੈ।

**੧੦੮ ਕਿ ਪਾਕੰ ਬਿਐਬੁ ਹੈਂ ॥** **ਪਾਕੰ** ਪਾਠ (**ੳ,ਅ,ੲ,ਸ,ਹ**) ਬੀੜਾਂ 'ਚ ਛੰਦ ਦਾ ਗਣ(ISS) ਪੂਰਾ ਰੱਖਣ **ਟਿੰਪੀ** ਸਹਿਤ ਹੈ।

---

੧) ਸਰਬਾ ਸਾਰਿਆਂ ਨੂੰ (ਭਰਣ+ਆਢਿਅ) ਭਰਣ ਵਾਲਾ ਆਢ੍ਯ (ਮਾਲਿਕ) ਹੈ, (ਆਢ੍ਯ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ)।

**੧੦੯ ਕਿ ਰੋਜੀ ਦਿਹੰਦ[1] ਹੈਂ ॥**

ਬਾਬਾ ਦੀਪ ਸਿੰਘ ਦੀ ਬੀੜ 'ਚ ਦਿਹਿੰਦ ਪਾਠ ਭੇਦ ਵੀ ਹੈ।

**੧੧੧ ਕਿ[2] ਸਰਬੱਤ੍ਰ[3] ਮਾਨਯੈ ॥**

ਪੁਰਾਤਨ ਸਾਰੀਆਂ ਹੱਥ ਲਿਖਤ ਬੀੜਾਂ 'ਚ ਲਗਭਗ 'ਸਰਬੱਤ੍ਰ' ਦੇ ਬੱਬੇ ਉੱਪਰ ਅੱਧਕ ਹੈ। ਜੋ ਛੰਦ ਸਾਸਤ੍ਰ ਅਨੁਸਾਰ ਵੀ ਦਰੁਸਤ ਹੈ, ਕਿਉਂਕਿ ਦੁੱਤ ਤੋਂ ਪਹਿਲਾਂ ਦੀਰਘ ਹੁੰਦਾ ਹੈ।

**੧੨੦ ਕਿ ਆਕਿਲ[4] ਅਲਾਮੈ ॥**

ਭਾਈ ਦਯਾ ਸਿੰਘ ਜੀ ਦੀ ਲਿਖਤੀ ਬੀੜ ਅਤੇ ਫਾਰਸੀ ਭਾਸ਼ਾ ਅਨੁਸਾਰ ਆਕਿਲ ਪਦ ਦੇ ਕੱਕੇ ਨੂੰ ਸਿਹਾਰੀ ਲਗਾਈ ਹੈ।

**੧੨੨ ਗਨੀਮੁਲ[5] ਸਿਕਸਤੈ ॥ ਗਰੀਬੁਲ[6] ਪਰਸਤੈ ॥**

(ਉੱਚਾਰਣ ਸੇਧ :- ਗਨੀਮੁਲ ਗਰੀਬੁਲ ਲੰਮਕਾ ਕੇ ਇਕੱਠੇ ਬੋਲੋ)

**੧੪੮ ਨ ਤਾਤੈ ਨ ਮਾਤੈ ॥ ਨ ਜਾਤੈ ਨ ਪਾਤੈ ॥**

ਉੱਚਾਰਨ ਸੇਧ :- **ਤਾਤੈ, ਮਾਤੈ, ਜਾਤੈ, ਪਾਤੈ** ਪੋਲੇ ਬੋਲੋ।

**੧੫੧ ਕਿ ਕਾਮਿਲ ਕਰੀਮ ਹੈਂ ॥ ਕਿ ਰਾਜਿਕ[7] ਰਹੀਮ ਹੈਂ ॥**

**ਕਾਮਿਲ** ਪਦ ਦੇ ਮੰਮੇ ਅੱਖਰ ਨੂੰ ਸਿਹਾਰੀ ਭਾਈ ਦਯਾ ਸਿੰਘ ਜੀ ਬੀੜ 'ਚੋਂ ਮਿਲੀ ਹੈ ਅਤੇ **ਰਾਜਿਕ** ਦੇ ਜੱਜੇ ਨੂੰ ਸਿਹਾਰੀ ਬਾਬਾ ਦੀਪ ਸਿੰਘ ਜੀ ਤੇ ਭਾਈ ਦਯਾ ਸਿੰਘ ਵਾਲੀ ਬੀੜ 'ਚ ਮਿਲੀ ਹੈ, ਜੋ ਫਾਰਸੀ ਭਾਸ਼ਾ ਅਨੁਸਾਰ ਬਿਲਕੁਲ ਦਰੁਸਤ ਹੈ।

---

੧. ਦੇਣ ਵਾਲਾ ੨ ਜੋ ੩. ਸਾਰਿਆਂ ਨੂੰ ੪ ਅਕਲ ਵਾਲਾ ੫ ਪੂਰਾ
੬. (ਗਰੀਬ+ਉਲ-ਪਰਸਤੈ) ਗਰੀਬਾਂ ਨੂੰ ਪਾਲਣ ਵਾਲਾ,੭ ਰਿਜਕ ਦੇਣ ਵਾਲਾ ।

**੧੫੮ ਜਮੀਨੁਲ ਜਮਾਂ ਹੈਂ॥**

**ਜਮੀਨੁਲ** ਪਦ ਦੇ ਜੱਜੇ ਨੂੰ ਸਿਹਾਰੀ ਬਾਬਾ ਦੀਪ ਸਿੰਘ, ਮਨੀ ਸਿੰਘ ਪਟਨਾ ਮਿਸਲ 'ਚ ਨਹੀਂ ਹੈ, ਜੋ ਫਾਰਸੀ ਅਨੁਸਾਰ ਚਾਹੀਦੀ ਵੀ ਨਹੀਂ।

**੧੬੭ ਓਅੰਕਾਰੁ[੧] ਆਦਿ॥**

**੧੬੮ ਆਜਿਜ ਨ ਬਾਤ॥**

੨) **ਅਜਿਜਨ ਬਾਤ**[੨] , ੩) **ਆਜਿਜ ਨਬਾਤ**[੩]

**੧੭੪ ਸਰਬ ਪਾਸਿਯ ਹੈਂ॥ ਸਰਬ ਨਾਸਿਯ ਹੈਂ॥**

ਉਚਾਰਣ ਸੇਧ :- ਪਾਸਿਅ, ਨਾਸਿਅ ਵਾਂਗ ਬੋਲੋ।

**੧੭੫ ਬਿਸ੍ਵੰਭਰ ਹੈਂ॥**

ਉਚਾਰਣ ਸੇਧ :- ਬਿਸ੍ਵੰ+ਭਰ ਬੋਲੋ।

**੧੭੭ ਅਕ੍ਰਿਤਾ ਕ੍ਰਿਤ ਹੈ[੪]॥ ਅਮ੍ਰਿਤਾ ਮ੍ਰਿਤ ਹੈਂ[੫]॥**

**੧੭੮ ਅੰਮ੍ਰਿਤਾਮ੍ਰਿਤ[੬] ਹੈਂ॥ ਕਰੁਣਾ ਕ੍ਰਿਤ ਹੈਂ॥**

**੧੭੮ ਅਕ੍ਰਿਤਾ ਕ੍ਰਿਤਿ ਹੈਂ[੭]॥ ਧਰਣੀ ਧ੍ਰਿਤ ਹੈਂ॥**

**੧੭੯ ਅਕ੍ਰਿਤਾਕ੍ਰਿਤ ਹੈਂ[੮]॥ ਅਮ੍ਰਿਤਾਮ੍ਰਿਤ ਹੈਂ॥**

**੧੮੬ ਨਮੋ ਰਾਜਸੰ ਤਾਮਸੰ ਸਾਂਤ ਰੂਪੇ॥**

(ੳ,ਅ,ਸ,ਹ) ਬੀੜਾਂ 'ਚ **ਸਾਂਤ** ਹੀ ਪਾਠ ਹੈ, ਭਾਈ ਦਯਾ ਸਿੰਘ ਦੀ ਬੀੜ 'ਚ **ਸਾਤ** ਪਾਠ ਵੀ ਹੈ।

---

੧. ਸਾਰਿਆਂ ਦਾ ਆਦਿ ਤੂੰ ਓਅੰਕਾਰੁ ਸਰੂਪ ਹੈਂ॥ ੨ ਗਰੀਬਾਂ (ਪਿਆਰਿਆਂ) ਨਾਲ ਗੱਲ ਹੈ ਤੇਰੀ ੩ ਗਰੀਬਾਂ (ਪਿਆਰਿਆਂ) ਨੂੰ ਤੂੰ ਨਬਾਤ=ਮਿਸਰੀ ਵਰਗਾ ਲਗਦਾ ਹੈ। ੪. ਕ੍ਰਿਤ ਤੋਂ ਅਕ੍ਰਿਤ ਹੈ ੫. ਮੌਤ ਤੋਂ ਅਮਰ ਹੈ ੬. ਅੰਮ੍ਰਿਤ ਵਿਚ ਤੂੰ ਅੰਮ੍ਰਿਤ ਰੂਪ ਹੈ (ਅੰਮ੍ਰਿਤ+ਅਮ੍ਰਿਤ) ੭. ਅਕ੍ਰਿਤੀ ਦੀ ਕ੍ਰਿਤ ਤੋਂ ਰਹਿਤ ਹੈ ਭਾਵ ਤੈਨੂੰ ਕਿਸੇ ਕੀਰਤੀ (ਜਸ) ਦੀ ਲੋੜ ਨਹੀਂ ਹੈ। ੮. (ਅਕ੍ਰਿਤਾ) ਮੂਰਤਿ ਦੀ ਕ੍ਰਿਤ ਤੋਂ ਰਹਿਤ ਭਾਵ ਤੇਰੀ ਮੂਰਤਿ ਕਿਸੇ ਦੀ ਕ੍ਰਿਤ ਨਹੀਂ।

# ਸ਼ਬਦ ਹਜ਼ਾਰੇ (ਪਾਤਿਸ਼ਾਹੀ ੧੦)

**੨ ਤਾਂਤੀ[1] ਗਹੁ ਆਤਮ ਬਸਿ ਕਰਿ ਕੀ ਭਿੱਛਾ ਨਾਮ ਅਧਾਰੰ॥**

(ਅ, ਸ, ਹ) ਨੰਬਰ ਬੀੜਾਂ 'ਚ ਤਾਂਤੀ ਪਾਠ ਲਿਖਿਆ ਹੈ।

**੬ ਮਿੱਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਿਣਾ॥**

ਬਾਬਾ ਦੀਪ ਸਿੰਘ ਤੇ ਬਾਬਾ ਸੁੱਖਾ ਸਿੰਘ ਅਤੇ ਪਟਨਾ ਮਿਸਲ ਸੁਨਹਿਰੀ ਬੀੜ 'ਚ ਨੂੰ ਦੀ ਜਗ੍ਹਾ 'ਤੇ ਨੋ ਪਾਠ-ਭੇਦ ਵੀ ਹੈ।

**੯ ਪਾਨ[2] ਥਕਿਓ ਪਾਹਨਿ ਕਹੱ ਪਰਸਤ ਕਛੁ ਕਰਿ ਸਿੱਧਿ ਨ ਆਈ॥**

ਬਾਬਾ ਦੀਪ ਸਿੰਘ, ਬਾਬਾ ਸੁੱਖਾ ਸਿੰਘ, ਬਾਬਾ ਨਾਥਾ ਸਿੰਘ ਦੀਆਂ ਬੀੜਾਂ ਅਤੇ ਪ੍ਰਕਰਣ ਅਨੁਸਾਰ ਪਾਨ ਪਾਠ ਸ਼ੁੱਧ ਹੈ। ਕੁਝ ਬੀੜਾਂ 'ਚ ਪ੍ਰਾਨ ਪਾਠਭੇਦ ਵੀ ਹੈ।

**੯ ਜੌ ਜਿਯ ਹੋਤ ਤੌ ਦੇਤ ਕਛੂ ਤੁਹਿ ਮਨ ਬਚ ਕਰਮ ਬਿਚਾਰੁ॥**

(ਬਾਬਾ ਦੀਪ ਸਿੰਘ ਤੇ ਬਾਬਾ ਸੁੱਖਾ ਸਿੰਘ ਤੇ ਪਟਨੇ ਮਿਸਲ ਵਾਲੀ ਬੀੜ 'ਚ ਪਾਠ '**ਕਛੂ ਤੁਹਿ**' ਹੈ,ਪਾਠ ਭੇਦ '**ਕਛੁ ਤੁਹਿ ਕਰ**' ਵੀ ਹੈ)

---

੧. ਤੰਤੀ ਸਾਜ ੨. ਹੱਥ

# ਤ੍ਵ ਪ੍ਰਸਾਦਿ ਸ੍ਵੈਯੇ ॥

**੫ ਸੁੱਧ ਸਿਪਾਹ ਦੁਰੰਤ ਦੁਬਾਹ, ਸੁ ਸਾਜਿ ਸਨਾਹ ਦੁਰਜਾਨ ਦਲੈਂਗੇ ॥**

ਹੱਥ ਲਿਖਤ ਪ੍ਰਮਾਣੀਕ ਸਾਰੀਆਂ ਬੀੜਾਂ 'ਚ **ਦਲੈਂਗੇ, ਹਲੈਂਗੇ** ਕ੍ਰਮਵਾਰ ਇਹ ਬਿੰਦੀਆਂ ਮਿਲਦੀਆਂ ਹਨ। **ਦਲੈਗੇ** ਪਦ ਵਿਚ ਲੱਲੇ ਨੂੰ ਦੁਆਵਾਂ ਇਕਵਚਨ ਦੇ ਰੂਪ 'ਚ ਹਨ, ਸੋ ਲੱਲੇ ਨੂੰ ਬਹੁਵਚਨ 'ਚ ਕਰਨ ਲਈ **ਦਲੈਂਗੇ** ਬਿੰਦੀ ਲਗਾ ਕੇ ਲਿਖਿਆ ਹੈ। ਕ੍ਰਮਵਾਰ ਐਸਾ ਹੀ ਸਮਝਣਾ।

**੯ ਬਾਸੁ ਕੀਓ ਬਿਖਿਆਨ ਸੋ ਬੈਠਿ ਕੈ, ਐਸੇ ਹੀ ਐਸੇ ਸੁ ਬੈਸਿ ਬਿਤਾਇਓ ॥**

ਕੁੱਝ ਹੱਥ ਲਿਖਤ ਬੀੜਾਂ 'ਚ **'ਐਸੇ ਹੀ ਐਸ"** ਪਾਠ ਵੀ ਮਿਲਦਾ ਹੈ ਅਤੇ ਇਨ੍ਹਾਂ ਸਵੱਯਾ ਦਾ ਰੂਪ ਮੱਤ ਗਯੰਦ ਹੈ, ਇਸ 'ਚ ਸਤ ਭਗਣ ਤੇ ਅੰਤ ਦੋ ਗੁਰੂ ਹੁੰਦੇ ਹਨ। ਇਸ ਕਰਕੇ ਕੁਝ ਬੀੜਾਂ 'ਚ ਬਤਾਯੋ,ਪਾਯੋ ਆਦਿਕ ਰੂਪ ਮਿਲਦੇ ਹਨ, ਜੋ ਵਧੀਕ ਸ਼ੁੱਧ ਜਾਪਦੇ ਹਨ।

# ਚੌਪਈ ਸਾਹਿਬ

**੩ ਮੋ ਰੱਛਾ ਨਿਜੁ ਕਰ ਦੈ ਕਰਿਯੈ ॥**

ਉਚਾਰਣ ਸੇਧ :- ਛੰਦ ਸਾਸਤ੍ਰ ਦੇ ਅਨੁਸਾਰ ਕਰੀਐ ਵਾਂਗ (ਹਿੰਦੀ ਦੀ ਛੋਟੀ ਈ) ਬੋਲੋ, ਬਾਕੀ ਸਵਿਸਥਾਰ ਸੰਪ੍ਰਦਾਈ ਉੱਚਾਰਣ ਬੋਧ ਭਾਗ ਪਹਿਲਾ 'ਚ ਦੇਖੋ।

**੧੦ ਸਿਵਕਨ ਕੋ ਸਵਗੁਨ[੧] ਸੁਖ ਦੀਓ।**

ਬਾਬਾ ਦੀਪ ਸਿੰਘ ਸ਼ਹੀਦ ਤੇ ਭਾਈ ਦਯਾ ਸਿੰਘ ਦੀ ਬੀੜ 'ਚ **ਸਵਗੁਨ** ਪਾਠ ਹੀ ਮਿਲਿਆ ਹੈ ਅਤੇ ਕੁਝ ਬੀੜਾਂ 'ਚ ਪਾਠਭੇਦ **ਸਿਵਗੁਨ** ਭੀ ਹੈ।

---

੧. ਸੌ ਗੁਣ ਦੇਣ ਵਾਲਾ।

**੧੨ ਸੁਖ ਪਾਏ ਸਾਧੁਨ[੧] ਕੇ ਸੁਖੀ॥**

ਭਾਈ ਦਯਾ ਸਿੰਘ ਜੀ ਦੀ ਲਿਖਤੀ ਬੀੜਾਂ 'ਚ **ਸਾਧੁਨ** ਪਾਠ ਲਿਖਿਆ ਹੈ।

**੨੨ ਦੁਸਟਿ ਅਰਿਸਟਿ ਟਰੇ ਤਤਕਾਲਾ॥**

(ੳ, ਅ, ੲ, ਸ, ਹ, ਕ) ਆਦਿਕ ਸਾਰੀਆਂ ਬੀੜਾਂ 'ਚ **ਟਰੇ** ਪਾਠ ਹੀ ਮਿਲਦਾ ਹੈ, ਜੋ ਬਹੁਵਚਨ ਰੂਪ 'ਚ ਸ਼ੁੱਧ ਹੈ। ਛਾਪਿਆਂ ਦੀਆਂ ਬੀੜਾਂ 'ਚ ਬਹੁਵਚਨ ਦਾ ਹੀ ਦੂਸਰਾ ਰੂਪ **ਟਰੈਂ** ਪਾਠ ਵੀ ਮਿਲਦਾ ਹੈ।

**੨੫ ਸਰਬ ਠੋਰ ਮੋ[੨] ਹੋਹੁ ਸਹਾਈ॥**

**ਮੋ** ਦੇਹਲੀ ਦੀਪਕ ਬਿਸਰਾਮ ਹੈ।

**੨੯ ਭਾਦ੍ਰਵ[੩] ਸੁਦੀ ਅਸਟਮੀ ਰਵਿਵਾਰਾ॥**

ਪੁਰਾਤਨ ਲਿਖਤੀ ਪ੍ਰਮਾਣਨੀਕ ਬੀੜਾਂ 'ਚ ਭਾਵੇਂ **ਭਾਦਵ** ਪਾਠ ਹੀ ਮਿਲਦਾ ਹੈ, ਅਸਲ ਵਿਚ ਉਰਦੂ ਫਾਰਸੀ 'ਚ 'ਵ' (ਵਾਵਾ) ਹੋੜੇ, ਕਨੌੜੇ ਦੀ ਆਵਾਜ਼ ਵੀ ਦਿੰਦਾ ਹੈ, ਇਹ ਨਿਯਮ ਕਿਤੇ ਕਿਤੇ ਭਾਸ਼ਾ ਦੇ ਗ੍ਰੰਥਾਂ 'ਚ ਵੀ ਹੈ, ਜੈਸੇ **ਸਵਗੁਨ** 'ਚ ਸੌਗੁਨ ਦਾ ਅਰਥ ਸਮਝਣਾ। ਇੰਜ ਹੀ ਏਥੇ ਭਾਦ੍ਰੋ ਜਾਂ ਭਾਦੋ ਦੋਨੋਂ ਹੀ ਪ੍ਰਯਾਇਵਾਚੀ ਸ਼ਬਦ ਹਨ। (ੲ) ਨੰਬਰ ਬੀੜ 'ਚ **ਭਾਦੋ** ਲਿਖਿਆ ਵੀ ਮਿਲਦਾ ਹੈ। ਇਸ ਲਈ ਅਸੀਂ **ਭਾਦ੍ਰਵ** ਪਾਠ ਪ੍ਰਚਲਿਤ ਹੀ ਛਾਪ ਦਿੱਤਾ ਹੈ।

---

੧. ਸਾਧੂਆਂ ੨. ਵਿੱਚ ੩. ਭਾਦਰੋਂ

# ਤ੍ਵ ਪ੍ਰਸਾਦਿ ਸ੍ਵੈਯੇ ॥ (ਦੀਨਨ ਕੇ)

**੧ ਪੱਛ ਪਸੂ ਨਗ ਨਾਗ ਨਰਾਧਿਪ[1] ਸਰਬ ਸਮੈ ਸਭ ਕੋ ਪ੍ਰਤਿਪਾਰੈ ॥**

(ਅ, ੲ, ਸ) ਬੀੜ 'ਚ **ਨਰਾਧਿਪ** ਦੇ ਧੱਧੇ ਨੂੰ ਸਿਹਾਰੀ ਲੱਗੀ ਹੈ, ਜੋ ਭਾਸ਼ਾ ਅਨੁਸਾਰ ਬਿਲਕੁਲ ਦਰੁਸਤ ਹੈ।

**੧ ਪੋਖਤਿ ਹੈ ਜਲ ਮੈ ਥਲ ਮੈ ਪਲ ਮੈ, ਕਲਿ ਕੇ ਨਹੀ ਕਰਮ ਬਿਚਾਰੈ ॥**

**ਦੀਨ ਦਇਆਲ ਦਇਆਨਿਧੀ, ਦੋਖਨਿ ਦੇਖਤਿ ਹੈ, ਪਰੁ ਦੇਤ ਨ ਹਾਰੈ ॥**

ਵਿਸਰਾਮ ਸੋਧ ਚਾਲ ਨਾਲ **ਦੋਖਨਿ** ਤੇ ਲੱਗਦਾ ਹੈ ਅਤੇ ਅਰਥ ਨਾਲ **'ਦੇਖਤਿ ਹੈ'** ਉੱਪਰ ਲੱਗਦਾ ਹੈ।

**੨ ਰੋਜ ਹੀ[2] ਰਾਜਿ[3] ਬਿਲੋਕਤਿ ਰਾਜਕ[4] , ਰੋਖਿ[5] ਰੂਹਾਨ ਕੀ[6] ਰੋਜੀ ਨ ਟਾਰੈ ॥**

(ੳ, ਅ, ੲ, ਸ, ਹ) ਬੀੜਾਂ 'ਚ **ਰੋਜ ਹੀ** ਪਾਠ ਮਿਲਿਆ ਹੈ, ਜੋ ਅਰਥ ਮੁਤਾਬਿਕ ਦਰੁਸਤ ਹੈ। ਛਾਪੇ ਦੀਆਂ ਬੀੜਾਂ 'ਚ **ਰੋਜੀ** ਪਾਠ ਭੇਦ ਵੀ ਮਿਲਦਾ ਹੈ।

**੩ ਬੇਦ ਪੁਰਾਨ ਕਤੇਬ ਕੁਰਾਨ, ਹਿਸੇਬ ਥਕੇ ਕਰਿ ਹਾਥਿ ਨ ਆਏ ॥**

(ੳ, ਅ, ੲ, ਸ, ਹ) ਬੀੜਾਂ 'ਚ **ਹਿਸੇਬ**[7] ਪਾਠ ਹੀ ਮਿਲਿਆ ਹੈ, ਜੋ ਅਰਥ ਮੁਤਾਬਿਕ ਦਰੁਸਤ ਹੈ। ਇਹ ਸ਼ਬਦ ਫਾਰਸੀ ਦੇ ਹਿਸਾਬ ਜਾਂ ਹਿਸੀਬ ਸ਼ਬਦ ਤੋਂ ਬਣਿਆ ਹੈ।

---

੧. (ਨਰ+ਅਧਿਪ) ਨਰਾਂ ਦਾ ਪਤੀ ੨. ਨਿਤਾ ਹੀ ੩. ਗੁੱਝੇ ਭੇਦ ੪. ਰਿਜਕ ਦੇਣ ਵਾਲਾ ੫. ਗੁੱਸਾ ਕਰ ਕੇ ੬. ਰੂਹਾਂ, ਜੀਵਾਂ ਦੀ, ਮਾਨਕ ਪਰਬਤ ਤੇ ਇੱਕ ਪੰਛੀ ਰਹਿੰਦਾ, ਉਹ 40 ਹਾਥੀ ਰੋਜ ਦੇ ਖਾਂਦਾ ਹੈ, ਉਸ ਨੂੰ ਰੂਹਾਨ ਕਹਿ ਰਹਿੰਦੇ ਹਨ। ੭. ਹਿਸਾਬ, ਕਿਤਾਬ।

**੬ ਔਰ ਕੀ ਬਾਤ ਕਹਾ ਕਹੌਂ[੨] ਤੋ ਸੌ ਸੁ ਪੇਟ ਹੀ ਕੇ ਪਟ ਬੀਚ ਬਚਾਵੈ॥**

ਏਹ ਤੁਕ ਛੰਦ ਸਾਸਤ੍ਰ ਤੋ ਉੱਪਰ ਉਠ ਕੇ ਪ੍ਰੇਮ ਰਸ 'ਚ ਭਿਜ ਕੇ ਅਤੇ ਛੰਦ ਵਿਧਾਨ ਦੀ ਮਰਿਯਾਦਾ ਤੋੜ ਕੇ ਕਲਗੀਧਰ ਜੀ ਨੇ ਲਿਖੀ ਹੈ ਅਤੇ (ੳ, ਅ, ੲ, ਸ, ਹ) ਬੀੜਾਂ 'ਚ **ਕਹੌਂ** ਪਾਠ ਲਿਖਿਆ ਹੈ, ਜੋ ਦਰੁਸਤ ਹੈ।

**੭ ਪਾਇ ਸਕੈ ਨਹੀ ਪਾਰ ਪ੍ਰਭਾ ਹੂ ਕੋ ਨੇਤਿ ਹੀ ਨੇਤਹ ਭੇਦ[੧] ਬਤਾਵੈ॥**

(ੳ, ਅ, ੲ, ਸ, ਹ) ਆਦਿਕ ਪੁਰਾਤਨ ਸਾਰੀਆਂ ਬੀੜਾਂ 'ਚ **ਭੇਦ** ਪਾਠ ਮਿਲਿਆ ਹੈ, ਛਾਪਿਆਂ ਦੀਆਂ ਬੀੜਾਂ 'ਚ **ਬੇਦ** ਪਾਠ ਵੀ ਹੈ।

**੯ ਦੇਸ ਫਿਰਿਓ ਕਰਿ ਭੇਸ ਤਪੋ[੩], ਧਨ ਕੇ ਸਧਰੇ[੪] ਨ ਮਿਲੇ ਹਰਿ ਪਿਆਰੇ॥**

ਪਾਠ ਭੇਦ– **ਤਪੋਧਨ[੫] ਕੇਸ ਧਰੇ**

# ਤ੍ਵ ਪ੍ਰਸਾਦਿ ਚੌਪਈ (ਪ੍ਰਣਵੋ)

## ੧ੴ ਸਤਿਗੁਰ ਪ੍ਰਸਾਦਿ॥

## ਉਤਾਰ ਦਸੂਖਤ[੬] ਕਾ॥

ਭਾਈ ਮਨੀ ਸਿੰਘ ਜੀ ਦੁਆਰਾ ਲਿਖੀ ਬੀੜ 'ਚ **ਦਸੂਖਤ** ਪਾਠ ਲਿਖਿਆ ਮਿਲਿਆ ਹੈ, ਜੋ ਭਾਸ਼ਾ ਦਾ ਤਤਸਮ (ਅਸਲ ਸ਼ਬਦ) ਹੈ ਅਤੇ ਦਸਖਤ ਤਦਭਵ ਰੂਪ ਹੈ।

---

੧. ਉਨ੍ਹਾਂ ਨੂੰ ਰੱਬ ਦੇ ਭੇਦ (ਭੇਤ) ਬਾਰੇ ਪੁੱਛੀਏ ਤਾਂ ਉਹ ਨੇਤਿ ਨੇਤਿ (ਬੇਅੰਤ ਬੇਅੰਤ) ਦੱਸਦੇ ਹਨ। ੨. ਕਹਾਂ–ਕੀ ਕਹੌਂ–ਮੈਂ (ਕਲਗੀਧਰ) ਕਹਾਂ ੩. ਤਪਸ੍ਵੀਆਂ ਵਾਲਾ ਭੇਸ। ੪. ਧਨ ਕੇ (ਸਧਰੇ) ਇਕਠਿਆਂ ਕਰਨ ਨਾਲ ੫. ਜਿਸ ਨੇ ਤਪ ਨੂੰ ਆਪਣਾ ਧਨ ਬਣਾ ਲਿਆ ਹੋਵੇ (ਤਪੀਸ੍ਵਰ) ੬. ਦਸਤ=ਹੱਥਾਂ ਨਾਲ ਖ਼ਤ=ਲਿਖਣਾ।

**੧ ਪ੍ਰਣਵੋਂ ਆਦਿ ਏਕੰਕਾਰਾ॥**

(ੳ, ਅ, ਸ, ਹ) ਪੁਰਾਤਨ ਲਿਖਤੀ ਬੜਾਂ 'ਚ **ਪ੍ਰਣਵੋਂ** ਬਿੰਦੀ ਸਹਿਤ ਲਿਖਿਆ ਹੈ, ਜਿਸ ਦਾ ਅਰਥ ਹੈ ਕਿ ਮੈਂ ਮੱਥਾ ਟੇਕਦਾ ਹਾਂ। ਭਾਵ ਇਹ ਬਿੰਦੀ ਹਉਂ ਵਾਚੀ ਲੱਗੀ ਹੈ।

**੩ ਅਲਖ ਰੂਪ, ਅਛੈ ਅਨਭੇਖਾ॥**

ਉੱਚਾਰਣ :- **ਅਛੈ** ਨੂੰ ਸੰਸਕ੍ਰਿਤ ਦਾ ਅਕਸ਼ੈ ਮੰਨ ਕੇ ਅੱਛੈ ਬੋਲੋ।

## (ਸਸਤ੍ਰ ਨਾਮ ਮਾਲਾ[1])

**੧੯ ਤੈ ਬਿਦਯਾ ਜਗ ਬਕੱਤ੍ਰ[2] ਹੁਇ ਕਰੇ ਬੇਦ ਬਖ੍ਯਾਨ॥**

(ੳ, ਅ, ੲ, ਸ, ਹ, ਕ) ਆਦਿਕ ਬੀੜਾਂ 'ਚ **ਜਗ ਬਕੱਤ੍ਰ** ਪਾਠ ਲਿਖਿਆ ਹੈ। ਛਾਪੇ ਦੀਆਂ ਬੀੜਾਂ 'ਚ **ਜੁਗਬਕੱਤ੍ਰ**[3] ਪਾਠ ਭੇਦ ਵੀ ਹੈ।

**੨੧ ਤੈਣੀਰਾਲੈ[4] ਸਤ੍ਰੁਅਰਿ ਮ੍ਰਿਗਅੰਤਕ ਸਸਿਬਾਨ॥**

(ੳ, ਅ, ੲ, ਸ, ਹ, ਕ) ਆਦਿਕ ਸਭ ਬੀੜਾਂ 'ਚ **ਤੈਣੀਰਾਲੈ** ਪਾਠ ਹੀ ਮਿਲਿਆ ਹੈ।

**੨੩ ਸੱਕ੍ਰ ਸੁਰੇਸੁਰ[5] ਤੁਮ ਕੀਓ ਭਗਤ ਆਪਨੇ ਜਾਨਿ॥**

(ੳ, ਅ, ੲ, ਸ, ਹ) ਆਦਿਕ ਸਭ ਬੀੜਾਂ 'ਚ **ਸੱਕ੍ਰ** ਪਾਠ ਹੀ ਮਿਲਿਆ ਹੈ। ਛਾਪੇ ਦੀਆਂ ਬੀੜਾਂ **ਸੱਤ੍ਰ** ਪਾਠ ਭੇਦ ਵੀ ਹੈ।

---

੧. ਮਾਲਾ ਦੇ 108 ਮਣਕੇ ਹੁੰਦੇ ਹਨ, ਪਹਿਲੇ ਅਧਿਆਇ ਦੇ ੨੭ ਛੰਦ ਹਨ (੨੭×੪=੧੦੮) ੨. ਜਗਤ ਦੇ ਵਿਚ ਬਕੱਤ੍ਰ (ਬਕਤਾ) ਬ੍ਰਹਮਾ ਰੂਪ ਹੋ ਕੇ ਬੇਦ ਵਿਦਿਆ ਦਾ ਵਿਖਿਆਨ ਕਰਦਾ ਹੈ। ੩. (ਜੁਗ) ਚਾਰ ਜੁੱਗ ਭਾਵ ੪ ਬਕੱਤ੍ਰ (ਮੂੰਹਾਂ) ਵਾਲਾ ਬ੍ਰਹਮਾ। ੪. (ਤੈਣੀਰ+ਆਲੈ) ਤੀਰ ਦਾ ਘਰ ਭੱਥਾ, ਤੁਨੀਰ ਸ਼ਬਦ ਤੋਂ ਤੈਨੀਰ ਸ਼ਬਦ ਬਣਿਆ ਹੈ। ੫. (ਸੁਰਈਸਰ) ਦੇਵਤਿਆਂ ਦਾ ਮਾਲਿਕ ਸੱਕ੍ਰ (ਇੰਦਰ)

# (ਬ੍ਰਹਮ ਕਵਚ ਤੇ ਭਗਉਤੀ ਅਸੋਤਤ੍ਰ)

ਬ੍ਰਹਮ ਕਵਚ ਦੇ ਪਾਠ ਸੁਧਾਈ ਪੁਰਾਤਨ ਹੱਥ ਲਿਖਤ ਪੋਥੀਆਂ ਅਤੇ ਹਜ਼ੂਰ ਸਾਹਿਬ ਵਿਖੇ ਸੁਭਾਇਮਾਨ ਖੜਗ (ਕ੍ਰਿਪਾਨ) ਤੋਂ ਕੀਤੀ ਹੈ ਅਤੇ ਭਗਉਤੀ ਅਸੋਤਤ੍ਰ ਦੀ ਸੁਧਾਈ ਅ, ੲ, ਸ ਹੱਥ ਲਿਖਤ ਬੀੜਾਂ ਤੋਂ ਕਰਕੇ ਛਾਪਿਆ ਗਿਆ ਹੈ। ਹੋਰ ਅਰਥ ਸਾਡੀ ਛਪੀ ਬ੍ਰਹਮ ਕਵਚ ਤੇ ਭਗਉਤੀ ਅਸੋਤਤ੍ਰ ਦੇ ਟੀਕੇ ਤੋਂ ਪੜ੍ਹੋ ਜੀ।

# ਚੰਡੀ ਦੀ ਵਾਰ

**ੴ ਸ੍ਰੀ ਵਾਹਿਗੁਰੂ ਜੀ ਦੀ ਫਤੇ॥**

ਬਹੁਤੀਆਂ ਬੀੜਾਂ 'ਚ **ੴ ਵਾਹਿਗੁਰੂ ਜੀ ਕੀ ਫਤੇ॥** ਮੰਗਲ ਮਿਲਦਾ ਹੈ, ਇੱਕਾ ਦੋ ਬੀੜਾਂ 'ਚ **ੴ ਸ੍ਰੀ ਵਾਹਿਗੁਰੂ ਜੀ ਕੀ ਫਤੇ॥** ਵੀ ਮਿਲਿਆ ਹੈ।

੧ **ਅਰਜੁਨ ਹਰਿਗੋਬਿੰਦ ਨੋ ਸਿਮਰੌਂ ਸ੍ਰੀ ਹਰਿਰਾਇ॥**
**ਸ੍ਰੀ ਹਰਿਕ੍ਰਿਸਨ ਧਿਆਈਐ ਜਿਸੁ ਡਿਠੈ ਸਭਿ ਦੁਖ ਜਾਇ॥**
**ਤੇਗਬਹਾਦੁਰ ਸਿਮਰੀਐ ਘਰਿ ਨਉਨਿਧਿ ਆਵੈ ਧਾਇ॥**
**ਸਭ ਥਾਈਂ ਹੋਇੰ ਸਹਾਇ॥**

(ੳ, ਅ, ਸ, ਹ) ਬੀੜਾਂ 'ਚ ਨੋ ਪਾਠ ਆਇਆ ਹੈ, ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਣ ਸ਼ੈਲੀ ਮੁਤਾਬਿਕ ਦਰੁਸਤ ਹੈ ਅਤੇ ਕ, ਖ ਬੀੜਾਂ ਤੇ ਲਿਖਤੀ ਪੋਥੀਆਂ 'ਚ **ਡਿਠੈ** ਪਾਠ ਮਿਲਿਆ ਹੈ, ਜੋ ਇਕਵਚਨ ਦੇ ਅਰਥ ਵਿਚ ਦਰੁਸਤ ਹੈ ਅਤੇ ੳ, ਅ, ਸ, ਹ, ਕ ਬੀੜਾਂ ਵਿਚ **ਸਿਮਰੀਐ** ਪਾਠ ਮਿਲਿਆ ਹੈ, ਜੋ ਇਕਵਚਨ ਅਰਥ ਵਿਚ ਦਰੁਸਤ ਹੈ। **ਸਿਮਰੀਐ**

ਦੀ ਜਗ੍ਹਾ 'ਤੇ **ਸਿਮਰੀਏ** ਪਾਠਭੇਦ ਵੀ ਬੀੜਾਂ 'ਚ ਮਿਲਿਆ ਹੈ) ਛਾਪੇ ਦੇ ਗੁਟਕਿਆਂ 'ਚ **ਸਿਮਰਿਐ** ਪਾਠ ਵੀ ਹੈ।

**੩ ਅਭਿਮਾਨੁ ਉਤਾਰਨ ਦੇਵਤਿਆ ਮਹਿਖਾਸੁਰ ਸੁੰਭ[੧] ਉਪਾਇਆ॥**

(ੳ, ਅ, ੲ, ਸ) ਬੀੜਾਂ 'ਚ **ਸੁੰਭ** ਪਾਠ ਹੀ ਮਿਲਿਆ ਹੈ। ਛਾਪੇ ਦੀਆਂ ਬੀੜਾਂ 'ਚ **ਸੁੰਡ**[੨] ਵੀ ਮਿਲਦਾ ਹੈ।

**੧੧ ਵਗੈ ਰੱਤੁ ਝੁਲਾਰੀ ਜਿਉ ਗੇਰੂ ਬਾਬੁਤ੍ਰਾ[੩]॥**

(ੳ,ਅ, ਸ, ਹ) ਆਦਿਕ ਬੀੜਾਂ 'ਚ ਬੀੜਾਂ **ਬਾਬੁਤ੍ਰਾ** ਪਾਠ ਮਿਲਿਆ ਹੈ।

**੧੯ ਰਣੁ ਵਿਚ ਘੱਤੀ ਘਾਣੀ ਲੋਹੂ ਮਿਜ ਦੀ॥**

(ੳ, ਅ, ਸ, ਹ) ਬੀੜ ਵਿਚ **ਮਿਜ** ਪਾਠ ਹੈ, ਜੋ ਪੰਜਾਬੀ ਬੋਲੀ ਅਨੁਸਾਰ ਦਰੁਸਤ ਹੈ।

**੨੨ ਜੁੰਮੇ[੪] ਕਟਕ ਅਛੂਹਣੀ ਅਸਮਾਨੁ ਗਰਦੀ ਛਾਇਆ॥**

(ੳ, ਅ, ਸ, ਹ) ਬੀੜਾਂ ਵਿਚ **ਜੁੰਮੇ** ਪਾਠ ਹੀ ਹੈ, ਜੋ ਦੁਰਸਤ ਹੈ।

**੩੦ ਜਾਪੇ ਛੱਪਰ ਛਾਏ ਬਣੀਆਂ ਕੇਜਮਾ[੫]॥**

**੩੩ ਫਿਰਿ ਸ੍ਰਵਣਤਬੀਜ ਚਲਾਏ ਬੀੜੇ ਰਾਇ ਦੇ॥**

(ੳ, ਅ, ਸ, ਹ)ਬੀੜਾਂ 'ਚ **ਸ੍ਰੌਣਤਬੀਜ**[੬] ਹੈ, ਜੋ ਅਰਥ ਦੇ ਲਿਹਾਜ ਨਾਲ ਦਰੁਸਤ ਹੈ। ਪਰ ਪਰਚੱਲਤ ਪਾਠ **ਸ੍ਰਣਵਤਬੀਜ** ਹੈ। ਮਹਾਨਕੋਸ਼ ਅਤੇ ਅਰਥ ਪੱਧਤੀ ਅਨੁਸਾਰ ਜਿਵੇਂ **ਭਗਵਤੀ** ਤੋਂ **ਭਗਉਤੀ** ਬਣਿਆ ਹੈ, ਤਿਵੇਂ ਹੀ **ਸ੍ਰਵਣਤਬੀਜ** ਤੋਂ **ਸ੍ਰੋਣਤਬੀਜ** ਬਣਦਾ ਹੈ। ਸੋ ਬਾਬਾ ਪਰਮ ਸਿੰਘ

---

੧. ਦੈਂਤ ਦਾ ਨਾਮ ੨. ਮਹਿਖਾਸੁਰ ਹਾਥੀ ਬਣ ਕੇ ਦੁਰਗਾ ਨੂੰ ਮਾਰਨ ਆਇਆ ਤੇ ਦੁਰਗਾ ਨੇ ਸੁੰਡ ਤੋਂ ਫੜ ਕੇ ਮਾਰਿਆ ਸੀ। ਐਸਾ ਅਰਥ ਕਰਦੇ ਹਨ। ੩. ਰੰਗ, (ਬ+ਆਬ+ਉਤ੍ਰਾ) ਲਹੂ ਦੀਆਂ ਧਾਰਾਂ ਇਉਂ ਚਲਦੀਆਂ ਹਨ ਜਿਵੇਂ ਗੇਰੂ ਦੇ ਪਹਾੜ ਤੋਂ ਪਾਣੀ ਉਤਰਦਾ (ਗਿਰਦਾ) ਹੈ। ੪. ਚਲੇ ੫. (ਅਰਬੀ ਸ਼ਬਦ) ਤਲਵਾਰਾਂ, ਬੋਰੀਆਂ। ੬. (ਸ੍ਰੌਣਤ) ਖ਼ੂਨ 'ਚੋਂ (ਬੀਜ) ਦੈਂਤਾਂ ਦੀ ਉਤਪਤੀ ਹੋਵੇ)

ਦੀ ਪੋਥੀ ਅਤੇ ਪਟਨੇ ਸਾਹਿਬ ਵਿਖੇ ਸੁਭਾਇਮਾਨ ਇੱਕ ਬੀੜ 'ਚ **ਸ੍ਵਣਤਬੀਜ** ਪਾਠ ਮਿਲਿਆ ਹੈ।

**੩੯ ਰੋਹੂ[੧] ਫਾਥੀ ਜਾਲੀ ਲੋਥੀ ਜਮਧੜੀ॥**

ੳ, ਅ, ਸ, ਹ ਬੀੜਾਂ 'ਚ ਰੋਹੂ ਪਾਠ ਹੀ ਮਿਲਿਆ ਹੈ, ਜੋ ਦਰੁਸਤ ਹੈ।

**੪੧ ਰੋਹ ਸਿਧਾਈਆਂ ਚੱਕ੍ਰਪਾਨਿ ਕਰਿ ਨੰਦਾ[੨] ਖੜਗੁ ਉਠਾਇ ਕੈ॥**

ੳ, ਅ, ਸ, ਹ ਬੀੜਾਂ 'ਚ ਨੰਦਾ ਪਾਠ ਹੀ ਮਿਲਿਆ ਹੈ, ਜੋ ਦਰੁਸਤ ਹੈ।

**੪੨ ਦੁਹਾਂ ਕੰਧਾਰਾ ਮੁਹਿ ਜੁੜੇ ਅਣੀਆਰਾ ਚੋਈਆਂ[੩]॥**

**੨. ਅਣੀਆ ਰਾਚੋਈਆਂ[੪]॥**

**੪੯ ਦੁਹਾਂ ਕੰਧਾਰਾਂ ਮੁਹਿ ਜੁੜੇ ਜਾ ਸੱਟ ਪਈ ਖਰਵਾਰ ਕੱਉ॥**

ਪੁਰਾਤਨ ਬੀੜਾਂ 'ਚ ਕੱਉ ਦੇ ਕੱਕੇ ਉੱਪਰ ਚਾਂਦਬਿੰਦੂ ਹੈ, ਛਾਪੇ 'ਚ ਇਹ ਕੱਉ ਅੱਧਕ ਦੇ ਰੂਪ 'ਚ ਲਿਖਿਆ ਹੈ। ਉੱਚਾਰਣ **ਕੰਉ, ਕਂਉ** ਵਾਂਗ ਕਰੋ।

**੪੯ ਤਣਿ ਤਣਿ ਕੈਬਰਿ ਦੁਰਗਸਾਹ ਤਕਿ ਮਾਰੇ ਭਲੇ ਜੁਝਾਰ ਕੱਉ॥**

(ੳ, ਅ, ਸ, ਹ) ਬੀੜਾਂ ਅਤੇ ਅਰਥ ਅਨੁਸਾਰ **ਤਣਿ ਤਣਿ** ਪਾਠ ਲਿਖਿਆ ਹੈ।

**੪੯ ਏਦੂੰ ਪਾਰਉ ਓਤ ਪਾਰਿ, ਹਣਿ ਰਾਕਸਿ ਕਈ ਹਜਾਰ ਕੱਉ॥**

ੳ, ਅ, ਸ, ਹ, ਬੀੜਾਂ 'ਚ **ਹਣਿ ਰਾਕਸਿ** ਪਾਠ ਹੈ, ਤਖ਼ਤ ਹਜ਼ੂਰ ਸਾਹਿਬ ਵਲੋਂ ਵੀ ਏਹੀ ਛਾਪਿਆ ਹੈ, ਜੋ ਅਰਥ ਪ੍ਰਪਾਟੀ ਅਨੁਸਾਰ ਸ਼ੁੱਧ ਹੈ।

---

੧. ਰਾਹੂ ਜਾਤੀ ਦੀ ਮੱਛੀ ੨. ਇੰਦ੍ਰ ਦੀ ਤਲਵਾਰ, ਦੁਰਗਾ ੩ (ਅਣੀਆਰਾ) ਨੇਜੇਧਾਰੀ ਫੌਜਾਂ (ਚੋਈਆਂ) ਖਿੜੀਆਂ ਹਨ ਜੁੱਧ ਵਿਚ ੪ (ਅਣੀਆ) ਫੌਜਾਂ (ਰਾਚੋਈਆ) ਰਚੀਆਂ ਹਨ ਭਾਵ ਲੱਗੀਆਂ ਹਨ ਜੁੱਧ ਕਰਨ ਨੂੰ।

**੫੦ ਅਗੈ ਤੇਗ ਵਗਾਈ ਦੁਰਗਸਾਹ, ਬਢਿ ਨਿਸੁੰਭ, ਬਹੀ ਪਲਾਣ ਕੱਊ॥**

(ੳ, ਅ, ਸ, ਹ) ਬੀੜਾਂ 'ਚ **'ਨਿਸੁੰਭ ਬਹੀ'** ਪਾਠ ਹੈ, ਜੋ ਅਰਥ ਪ੍ਰਪਾਟੀ ਅਨੁਸਾਰ ਦਰੁਸਤ ਹੈ, ਬਾਕੀ ਏਥੇ ਨਿਸੁੰਭ ਦਾ ਪ੍ਰਸੰਗ ਚਲਦਾ ਪਿਆ ਹੈ ਛਾਪੇ ਦੀਆਂ ਬੀੜਾਂ 'ਚ ਚਾਲ ਨਾਲ **ਸੁੰਭਨ ਬਹੀ** ਵੀ ਛਪਿਆ ਹੈ, ਪਰ ਅਰਥ ਅਨੁਸਾਰ **'ਨਿਸੁੰਭ ਬਹੀ'** ਹੀ ਪੁਰਾਤਨ ਬੀੜਾਂ 'ਚ ਲਿਖਿਆ ਹੈ।

# ਚੰਡੀ ਚਰਿਤ੍ਰ ਉਸਤਤਿ (ਚੰਡੀ ਅਸਤੋਤ੍ਰ)

**੧ ਭਰੇ ਜੋਗਣੀ ਪਤ੍ਰ ਚਉਸਠ ਚਾਰੰ॥**

(ISS) ਯਗਣ ਗਣ ਪੂਰਾ ਕਰਨ ਲਈ ਚਉਸੱਠ ਬੋਲੋ।

**੩ ਬਧੇ ਬੱਧ ਗੋਪਾ ਗੁਲਿੱਤ੍ਰਾਣ ਬੱਧੰ॥**

(ੳ, ਅ, ਸ, ਹ) ਬੀੜ ਅਨੁਸਾਰ ਅਤੇ ਯਗਣ ਗਣ ਨੂੰ ਪੂਰਾ ਰੱਖਣ ਲਈ **ਗੁਲਿੱਤ੍ਰਾਣ** ਹੀ ਕਰਨਾ ਹੈ।

**੫ ਪੜ੍ਹੈ ਯਾਹਿ ਬਿੱਦਯਾਰਥੀ ਬਿੱਦਯ ਹੇਤੰ॥**

(ੳ, ਅ, ਸ, ਹ) ਬੀੜਾਂ ਅਨੁਸਾਰ ਅਤੇ ਯਗਣ ਗਣ ਨੂੰ ਪੂਰਾ ਰੱਖਣ ਲਈ **ਬਿੱਦਯਾਰਥੀ** ਅਤੇ **ਬਿੱਦਯ** ਪਾਠ ਮਿਲਿਆ ਹੈ, ਜੋ ਦਰੁਸਤ ਹੈ।

| | | | | | | | | | | | |
|---|---|---|---|---|---|---|---|---|---|---|---|
| ਪ | ੜੈ | ਯਾ | ਹਿ | ਬਿੱ | ਦਯਾ | ਰ | ਥੀ | ਬਿੱ | ਦਯ | ਹੇ | ਤੰ |
| I | S | S | I | S | S | I | S | S | I | S | S |

# (ਭਗਵਤੀ ਉਸਤਤਿ)

ਇਹ ਗੁਰਬਾਣੀ ਬਾਬਾ ਦੀਪ ਸਿੰਘ ਦੀ ਲਿਖਤੀ ਬੀੜ ਦਾ ਪੰਨਾ ਨੰ. 175, ਪਿਆਰੇ ਦਯਾ ਸਿੰਘ ਜੀ ਦੀ ਲਿਖਤੀ ਬੀੜ ਦਾ ਪੰਨਾ ਨੰਬਰ 412 ਅਤੇ ਬਾਬਾ ਸੁੱਖਾ ਸਿੰਘ ਜੀ ਦੀ ਲਿਖਤੀ ਬੀੜ ਦਾ ਪੰਨਾ ਨੰਬਰ 172 ਉੱਪਰ ਦਰਜ ਹੈ। ਪਿਆਰੇ ਦਯਾ ਸਿੰਘ ਜੀ ਨੇ ਤਤਕਰੇ ਵਿਚ ਇਸ ਗੁਰਬਾਣੀ ਦਾ ਨਾਮ 'ਭਗਉਤੀ ਕੀ ਉਸਤਤਿ' ਲਿਖਿਆ ਹੈ। ਇਸ ਗੁਰਬਾਣੀ ਦਾ ਸਬੰਧ ਭਗਵਤੀ ਛਕੇ (ਉਗ੍ਰਦੰਤੀ) ਨਾਲ ਪ੍ਰਤੀਤ ਹੁੰਦਾ ਹੈ। ਜਿਵੇਂ ਚੰਡੀ ਦੀ ਵਾਰ ਦੇ ਆਰੰਭ 'ਚ ਚੰਡੀ ਚਰਿਤ੍ਰ ਉਸਤਤਿ ਪੜਨ ਦਾ ਮਹਾਤਮ ਹੈ, ਇੰਜ ਹੀ ਉਗ੍ਰਦੰਤੀ ਦੇ ਨਾਲ ਇਸ ਗੁਰਬਾਣੀ ਨੂੰ ਪੜ੍ਹਨ ਦਾ ਪੂਰਨ ਮਹਾਤਮ ਹੈ।

# ਉਗ੍ਰਦੰਤੀ

ਇਹ ਗੁਰਬਾਣੀ ਸ਼ਾਸਤ੍ਰਨਾਮਮਾਲਾ ਦੇ ਆਰੰਭ 'ਚ ਮੰਗਲ ਰੂਪ 'ਚ ਬਾਬਾ ਦੀਪ ਸਿੰਘ ਦੀ ਲਿਖਤੀ ਬੀੜ ਪੰਨਾ ਨੰਬਰ ੩੨੦, ਬਾਬਾ ਸੁੱਖਾ ਸਿੰਘ ਜੀ ਦੀ ਲਿਖਤੀ ਬੀੜ ਪੰਨਾ ਨੰਬਰ ੩੧੭ ਅਤੇ ਬਾਬਾ ਪਰਮ ਸਿੰਘ (ਕਲਗੀਧਰ ਜੀ ਦੇ ਹਜ਼ੂਰੀ ਸੇਵਕ) ਦੇ ਨਿਤਨੇਮ ਗੁਟਕਾ ਸਾਹਿਬ ਵਿਚ ਅੰਕਿਤ ਹੈ। ਇਸ ਗੁਰਬਾਣੀ ਦਾ ਨਾਮ ਬੀੜਾਂ 'ਭਗਵਤੀ ਕੇ ਛੱਕੇ' ਲਿਖਿਆ ਹੈ ਅਤੇ ਪੁਰਾਤਨ ਦਸਮ ਬੀੜਾਂ 'ਚ ਇੱਕ ਬਾਣੀ ਭਗਉਤੀ ਦੀ ਵਾਰ ਵੀ ਮਿਲਦੀ ਹੈ, ਜਿਸ ਵਿਚ ਛੇ ਸਵੱਯੇ ਹਨ। ਪੁਰਾਣੇ ਰਾਗੀ ਇਸ ਵਾਰ ਅਤੇ ਛੱਕਿਆਂ, ਦਾ ਆਸਾ ਜੀ ਦੀ ਵਾਰ ਵਾਂਗ ਕੀਰਤਨ ਕਰਦੇ

ਸਨ। ਉਪਰੋਕਤ ਪੁਰਾਤਨ ਬੀੜਾਂ 'ਚ ਛੱਕਿਆਂ ਦੇ ਨਾਲ ਦੋਹਰੇ ਨਹੀਂ ਹਨ, ਪਰ ਬਾਬਾ ਪਰਮ ਸਿੰਘ ਜੀ ਦੇ ਲਿਖਤੀ ਨਿਤਨੇਮ ਦੇ ਗੁਟਕਾ ਸਾਹਿਬ 'ਚ ਇਹ ਦੋਹਰੇ ਮਿਲਦੇ ਹਨ। ਆਰੰਭ ਵਿਚ ਉਗ੍ਰਦੰਤੀ ਪਦ ਆਉਣ ਨਾਲ ਇਸ ਗੁਰਬਾਣੀ ਦਾ ਨਾਮ ਉਗ੍ਰਦੰਤੀ ਪ੍ਰਚਲਿਤ ਹੋ ਗਿਆ।

**ਛੰਦ ਛੱਕਾ ਪਹਿਲਾ**

**੪ ਨਮੋ ਤੀਨ ਹੂੰ ਲੋਕਿ ਕੀਨੋ ਅਹੇਰੋ ॥**

(ਬਾਬਾ ਦੀਪ ਸਿੰਘ ਦੀ ਬੀੜ 'ਚ ISS ਯਗਣ ਪੂਰਾ ਕਰਨ ਲਈ **ਤੀਨ ਹੂੰ** ਪਾਠ ਲਿਖਿਆ ਹੈ।

**੧੯ ਅਗਮ ਸੂਰਬੀਰੇ ਉਠੈਂ ਸਿੰਘ ਜੋਧਾ ॥**

(ਅ, ਸ) ਬੀੜ ਵਿਚ ਉਠੈਂ ਪਾਠ ਹੈ, ਬਾਬਾ ਪਰਮ ਸਿੰਘ ਜੀ ਦੀ ਪੋਥੀ ਵਿਚ **ਉਠਹਿ** ਪਾਠਭੇਦ ਵੀ ਹੈ।

**੨੦ ਜਗੈ ਧਰਮ ਹਿੰਦੁ ਕਿ[੧] ਤੁਰਕ ਦੁੰਦ ਭਾਜੈ ॥**

ਪਾਠ ਭੇਦ – **ਹਿੰਦੁਕਿ[੨] ਤੁਰਕ**

---

੧. ਜਦੋਂ ਖਾਲਸਾ ਧਰਮ ਜਾਗੇਗਾ ਤਾਂ ਹਿੰਦੂ ਠੀਕ ਹੈ ਕਿ (ਜਾਂ) ਤੁਰਕ ਠੀਕ ਹਨ ਇਹ ਝਗੜਾ ਭੱਜ ਜਾਵੇਗਾ ੨. ਤੁਰਕ ਉਸ ਵੇਲੇ ਹਿੰਦੂਆਂ 'ਤੇ ਅਤਿਆਚਾਰ ਕਰਦੇ ਸਨ, ਤਾਂ ਕਲਗੀਧਰ ਜੀ ਹਿੰਦੂਆਂ ਨੂੰ ਨਿਮਾਣੇ ਜਾਣ ਕੇ ਉਨ੍ਹਾਂ ਦੇ ਮਦਾਦੀ ਬਣੇ ਤਾਂ ਇਹ ਹਿੰਦੂਆਂ ਦੀ ਗੱਲ ਲਿਖੀ ਹੈ। ਕਿ ਹਿੰਦੂਆਂ 'ਚ ਬੀਰਰਸ (ਛੱਤ੍ਰੀ ਧਰਮ) ਜਾਗੇ ਅਤੇ ਤੁਰਕ ਦਾ ਰਾਜ ਭੱਜ ਜਾਵੇ।

**੨੧ ਹੁਵੈ ਤਬ ਦੁਨੀ ਸਭ ਛਿਨਕਿ ਮੈਂ ਨਿਹਾਲੰ॥**

(ਅ, ਸ) ਤੇ ਬਾਬਾ ਪਰਮ ਸਿੰਘ ਜੀ ਦੀ ਪੋਥੀ ਵਿਚ **ਹੁਵੈ** ਅਤੇ **ਦੁਨੀ** ਪਾਠ ਹੈ, ਜੋ ਛੰਦ ਦੇ ਯਗਣ ਗਣ ਅਤੇ ਚਾਲ ਮੁਤਾਬਿਕ ਬਿਲਕੁਲ ਦਰੁਸਤ ਹੈ।

| | | | | | | | | | | | |
|---|---|---|---|---|---|---|---|---|---|---|---|
| ਹੁ | ਵੈ | ਤਬ | ਦੁ | ਨੀ | ਸਭ | ਛਿ | ਨਕ | ਮੈਂ | ਨਿ | ਹਾ | ਲੈ |
| I | S | S | I | S | S | I | S | S | I | S | S |

**ਭਗਵਤੀ ਛੰਦ ਦੂਸਰਾ॥**

**੫ ਨਮੋ ਸਕਤਿ ਰੂਪੀ ਅਗੰਮਣਿ ਅਡੋਲਾ॥**

(ਅ, ਸ) ਬੀੜ 'ਚ **ਰੂਪੀ** ਪਾਠ ਹੈ ਅਤੇ ਬਾਬਾ ਪਰਮ ਸਿੰਘ ਦੀ ਪੋਥੀ ਬੀੜ 'ਚ **ਰੂਪਣ** ਪਾਠ ਭੇਦ ਹੈ।

**੧੧ ਤੁਹੀ ਸੀਤਲਾ ਤੋਤਲਾ ਬਾਕਿਬਾਨੀ॥**

(ਅ, ਸ) ਬੀੜਾਂ ਅਤੇ ਬਾਬਾ ਪਰਮ ਸਿੰਘ ਜੀ ਦੀ ਪੋਥੀ 'ਚ **ਬਾਕਬਾਨੀ** ਪਾਠ ਹੀ ਹੈ ਅਤੇ **ਬਾਕਬਾਨੀ** ਤੇ **ਭਵਾਨੀ** ਦਾ ਅਨੁਪ੍ਰਾਸ ਵੀ ਬਿਲਕੁਲ ਦਰੁਸਤ ਬੈਠਦਾ ਹੈ।

**੧੩ ਤੁੰਹੀ ਨੈਣਿਦੇਵੀ ਅਲਖੁ ਜਗਸਹਾਯੰ॥**

(ਅ, ਸ) ਬੀੜਾਂ 'ਚ ਗਣ ਮੁਤਾਬਿਕ **ਨੈਣਿ ਦੇਵੀ** ਪਾਠ ਦਰੁਸਤ ਹੈ।

**੧੬ ਪਕੜਿ ਰਾਜਿ ਬਲਿ ਕੋ ਪਤਾਲੈ ਪਠਾਯੋ॥**

(ਅ, ਸ) ਬੀੜਾਂ 'ਚ ਗਣ ਮੁਤਾਬਿਕ **ਰਾਜਿ** ਪਾਠ ਦਰੁਸਤ ਹੈ।

**੧੯ ਤੁਹੀ ਮੁਕਤਿ ਦਾਇਨਿ ਸਦਾ ਸੁਭ ਕਰੰਤੀ॥**

(ਅ, ਸ) ਬੀੜਾਂ 'ਚ **ਦਾਇਨਿ** ਪਾਠ ਹੈ, ਜੋ ਯਗਣ (ISS) ਗਣ ਮੁਤਾਬਿਕ ਬਿਲਕੁਲ ਦਰੁਸਤ ਹੈ।

ਤੁ ਹੀ ਮੁਕ ਤਿ ਦਾ ਇਨਿ
I S S I S S

**੨੦ ਤੁਹੀ ਰਾਧਕਾ ਰੁਕਮਣੀ ਤੂੰ ਕੁਸੱਲਯਾ॥**

ਬਾਬਾ ਪਰਮ ਸਿੰਘ ਜੀ ਦੀ ਬੀੜ 'ਚ **ਕੁਸੱਲਯਾ** ਗਣ ਮੁਤਾਬਿਕ ਬਿਲਕੁਲ ਦਰੁਸਤ ਹੈ।

**ਭਗਵਤੀ ਛੰਦ ਤੀਸਰਾ॥**

**੮ ਸਗਲ ਢੂੰਢਿ ਥਾਕੇ ਲਖਯੋ ਕਛੁ ਨ ਭੇਦਾ॥**

(ਅ, ਸ) ਅਤੇ ਬਾਬਾ ਪਰਮ ਸਿੰਘ ਦੀ ਬੀੜ 'ਚ **ਕਛੁ** ਪਾਠ ਹੀ ਹੈ।

**੧੪ ਤੁਹੀ ਕ੍ਰਿਸਨ ਹੁਇ ਕੰਸ ਕੇਸੀ ਖਪਾਯੋ॥**

ਬਾਬਾ ਪਰਮ ਸਿੰਘ ਦੀ ਬੀੜ 'ਚ '**ਹੁਇ**' ਪਾਠ ਹੈ, ਜੋ ਗਣ ਮੁਤਾਬਿਕ ਬਿਲਕੁਲ ਦਰੁਸਤ ਹੈ।

**ਭਗਵਤੀ ਛੰਦ ਚਉਥਾ॥**

**੭ ਤੁਮ੍ਨ ਸਰਬ ਦੁਸਟਾ, ਕਿਯੇ ਮਾਰਿ ਫਾਨੀ॥**

ਬਾਬਾ ਪਰਮ ਸਿੰਘ ਜੀ ਦੀ ਬੀੜ 'ਚ **ਕਿਯੇ** ਪਾਠ ਹੈ, ਜੋ ਗਣ ਮੁਤਾਬਿਕ ਸ਼ੁੱਧ ਹੈ।

**੧੩ ਤੁੰਹੀ ਸਭ ਜਗਤ ਕੀ ਕਰਹਿ ਪ੍ਰੀਤਿ ਪਾਲੀ**[੧] **॥**

(ਅ, ਸ) ਲਿਖਤੀ ਬੀੜਾਂ 'ਚ ਗਣ ਮੁਤਾਬਿਕ **ਪ੍ਰੀਤਿਪਾਲੀ** ਪਾਠ ਲਿਖਿਆ ਹੈ, ਜੋ ਸ਼ੁੱਧ ਹੈ। ਪਾਠਭੇਦ **ਪ੍ਰਤਿਪਾਲੀ** ਵੀ ਹੈ।

---

੧. ਪ੍ਰੀਤੀ ਨਾਲ ਪਾਲਨਾ ਕਰਦੀ ਹੈ

| | | | | | | | | | | | | |
|---|---|---|---|---|---|---|---|---|---|---|---|---|
| ਤੁ | ਹੀ | ਸਭ | ਜ | ਗਤ | ਕੀ | ਕ | ਰਹਿ | ਪ੍ਰੀ | ਤਿ | ਪਾ | ਲੀ |
| I | S | S | I | S | S | I | S | S | I | S | S |

**੧੫ ਸਭੈ ਪਚਿ ਮੁਏ ਪਾਰ ਪਾਵਤਿ ਨ ਕੋਈ॥**

(ਅ, ਸ) ਅਤੇ ਬਾਬਾ ਪਰਮ ਸਿੰਘ ਅਨੁਸਾਰ ਗਣ ਮੁਤਾਬਿਕ **ਮੁਏ** ਪਾਠ ਬਿਲਕੁਲ ਦਰੁਸਤ ਹੈ।

**੨੦ ਤੁਹੀ ਕੁਦਰਤੀ ਅਲਖ ਦੇਵੀ ਅਨੂਪੰ॥**

(ਅ, ਸ) ਅਤੇ ਬਾਬਾ ਪਰਮ ਸਿੰਘ ਅਨੁਸਾਰ ਉਪਰੋਕਤ ਤੁਕ 'ਚ "**ਅਲਖ ਦੇਵੀ ਅਨੂਪੰ**" ਪਾਠ ਹੀ ਸ਼ੁੱਧ ਹੈ।

**੨੧ ਨਹੀ ਭਾਖ ਸਕਉਂ ਮਹਾਮਤਿ[1] ਤੁਮਾਰੀ॥**

(ਅ, ਸ) 'ਚ ਬੀੜ 'ਚ ਗਣ ਦੇ ਹਿਸਾਬ ਨਾਲ **ਮਹਾਮਤਿ** ਪਾਠ ਹੈ ਜੋ ਦਰੁਸਤ ਹੈ। ਬਾਬਾ ਪਰਮ ਸਿੰਘ ਦੀ ਬੀੜ 'ਚ ਮਹਿਮਾ ਪਾਠ ਭੇਦ ਵੀ ਹੈ।

**ਭਗਵਤੀ ਛੰਦ ਪੰਜਵਾਂ॥**

**੧ ਨਮੋ ਦੇਵਿ ਸਾਕੁੰਭਰੀ[2] ਹਿੰਗੁਲਾਜਾ॥**

**੫ ਛਤਰ ਛੀਨਿ ਮੁਗਲਨਿ ਕਰਹੁ ਬੇਗਿ ਫਾਨੀ॥**

**ਛਤਰ** ਦੇ ਛੱਛੇ ਉੱਪਰ ਅੱਧਿਕ ਪਾਠ ਕਰਨ ਵੇਲੇ ਬੋਲੋ, ਗਣ ਗਿਣਨ ਵੇਲੇ ਛੱਛਾ ਪੋਲਾ ਸਮਝ ਕੇ ਗਿਣ ਲਉ।

**੮ ਅਟਲ ਪੁਰਖੁ ਆਕਾਲ ਕਾ ਨਾਮੁ ਲੀਜੈ॥**

(ਅ, ਸ) ਅਤੇ ਬਾਬਾ ਪਰਮ ਸਿੰਘ ਅਨੁਸਾਰ **ਆਕਾਲ** ਗਣ ਮੁਤਾਬਿਕ ਬਿਲਕੁਲ ਦਰੁਸਤ ਹੈ)

੧. ਵੱਡੀ ਮਤਿ, ਵੱਡਾ ਸਿਧਾਂਤ। ੨. ਸਾਗ ਨਾਲ ਪਾਲਣ ਵਾਲੀ ਦੇਵੀ

**੧੬ ਨਹੀਂ ਤੁਮ ਬਿਨਾ ਕੋਇ ਦੂਸਰ ਹਜੂਰੇ॥**

(ਅ, ਸ) ਤੇ ਬਾਬਾ ਪਰਮ ਸਿੰਘ ਜੀ ਦੀ ਬੀੜ 'ਚ **ਕੋਇ** ਪਾਠ ਗਣ ਮੁਤਾਬਿਕ ਦਰੁਸਤ ਹੈ।

## ਭਗਾਵਤੀ ਛੰਦ ਛੇਵਾਂ

**੩ ਤੁਹੀ ਅਛਲ ਆਨਾਥ ਦੇਵਨ ਅਨੰਤੀ॥**

(ਅ, ਸ) ਤੇ ਬਾਬਾ ਪਰਮ ਸਿੰਘ ਦੀ ਬੀੜ 'ਚ **ਆਨਾਥ** ਪਾਠ ਹੈ ਜੋ ਗਣ ਮੁਤਾਬਿਕ ਬਿਲਕੁਲ ਦਰੁਸਤ ਹੈ।

**੮ ਸਭਨ ਕਉ ਸਬਦ ਵਾਹਿ ਵਾਹੇ ਦ੍ਰਿੜਾਊਂ॥**

(ਅ, ਸ) ਬੀੜ 'ਚ **ਵਾਹਿ ਵਾਹੇ** ਗਣ ਮੁਤਾਬਿਕ ਬਿਲਕੁਲ ਦਰੁਸਤ ਲਿਖਿਆ ਹੈ।

**੧੪ ਤੁੰਹੀ ਰਿਖਿ ਬਸਿਸਟੇ ਤੁੰਹੀ ਹੈ ਦ੍ਰੂਬਾਸਾ॥**

(ਅ, ਸ) ਬੀੜ ਤੇ ਪਰਮ ਸਿੰਘ ਅਨੁਸਾਰ ਰਿਖਿ ਅਤੇ **ਦ੍ਰੂਬਾਸਾ** ਪਾਠਗਣ ਮੁਤਾਬਿਕ ਬਿਲਕੁਲ ਦਰੁਸਤ ਹੈ।

**੨ ਤਿਹਿ ਅੰਗ ਸੰਗਿ ਤੁਮ ਲਾਗ ਰਹੁ ਜੋ ਪੀਛੈ ਪਗ ਨ ਧਰੇ॥**

(ਅ, ਸ )ਬੀੜ 'ਚ **ਪੀਛੈ** ਪਾਠ ਲਿਖਿਆ ਹੈ ਅਤੇ ਪਰਮ ਸਿੰਘ ਦੀ ਬੀੜ 'ਚ ਪਾਛੈ ਪਾਠ ਭੇਦ ਵੀ ਹੈ।

**੩ ਇਸ ਬਿਧਿ ਦੁਰਗੇ ਕ੍ਰਿਪਾ ਧਾਰੀ॥**

(ਅ, ਸ) ਬੀੜ ਤੇ ਬਾਬਾ ਪਰਮ ਸਿੰਘ ਦੀ ਬੀੜ 'ਚ ਪਾਠ **ਇਸ ਬਿਧਿ** ਹੀ ਹੈ ਜੋ ਦਰੁਸਤ ਹੈ।

# ਰਹਰਾਸਿ ਸਾਹਿਬ

**ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥੧॥**

ਇਸ ਪੰਕਤੀ ਦਾ ਵਿਸ਼ਰਾਮ **ਜਾਤ** ਤੇ ਸ਼ੁਧ ਹੈ। ਕਈ ਗਲਤੀ ਦੇ ਨਾਲ **ਰੰਗਿ** 'ਤੇ ਵਿਸ਼ਰਾਮ ਲਾ ਦਿੰਦੇ ਹਨ।

**ਮਹਾਂਕਾਲ ਕੀ ਜੇ ਸਰਨਿ ਪਰੇ ਸੋ ਲਏ ਬਚਾਇ ॥**

ਇਹ ਪੰਕਤੀ ਪੁਰਾਤਨ ਪ੍ਰਮਾਣੀਕ ਬੀੜਾਂ ਅਨੁਸਾਰ ਇਸੇ ਪ੍ਰਕਾਰ ਹੀ ਸ਼ੁੱਧ ਹੈ।

**ਧੰਨ੍ਯ ਧੰਨ੍ਯ ਲੋਗਨ ਕੇ ਰਾਜਾ ॥**

ਉਚਾਰਨ ਸੇਧ :– **ਧੰਨ੍ਯ** ਦਾ ਉਚਾਰਣ ਧੰਨਿਅ ਵਾਂਗ ਕਰਨਾ ਹੈ।

**ਇਤਿ ਸ੍ਰੀ ਚਰਿਤ੍ਰੋਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਰਿ ਸੌ ਪਾਂਚ ਚਰਿੱਤ੍ਰ ਸਮਾਪਤ ਮਸਤੁ ਸੁਭ ਮਸਤੁ ॥੪੦੫॥**

**ਚਰਿਤ੍ਰੋਪਖ੍ਯਾਨੇ** ਦੇ ਰਾਰੇ ਦਾ ਹੋੜਾ ੳ, ਅ, ਸ ਬੀੜਾਂ ਵਿਚ ਲੱਗਾ ਹੋਇਆ ਹੈ। ਜੋ ਕਿ ਅਰਥ ਦੇ ਮੁਤਾਬਿਕ ਠੀਕ ਹੈ। ਚਰਿਤ੍ਰ + ਉਪਖਿਆਨ= **ਚਰਿਤ੍ਰੋਪਖ੍ਯਾਨੇ**।

ਸਮਾਪਤ ਮਸਤੁ ਦਾ ਵਿਸ਼ਰਾਮ ਮਸਤੁ 'ਤੇ ਹੈ ਜਿਸ ਦਾ ਅਰਥ ਹੈ ਸਮਾਪਤਮ = ਪੂਰਾ ਅਸਤੁ=ਹੋਵੇ ਅਤੇ ਜੋ ਪੜੇ ਉਸ ਦਾ ਸੁਭਮ=ਭਲਾ ਅਸਤੁ=ਹੋਵੇ।

**ਬਾਂਹ ਗਹੇ ਕੀ ਲਾਜ ਬਿਚਾਰ ॥੪੩੫॥**

**ਬਾਂਹ** ਪਾਠ ਹੱਥ ਲਿਖਤ ਸਰੂਪਾਂ ਵਿਚ ਪ੍ਰਾਪਤ ਹੁੰਦਾ ਹੈ ਅਤੇ ਕੁਝ ਹੱਥ ਲਿਖਤੀ ਪੋਥੀਆਂ ਵਿਚ '**ਬਾਂਹਿ**' ਪਾਠ ਵੀ ਮਿਲਦਾ ਹੈ।

**ਕ੍ਰਿਸਨ ਜਥਾਮਤਿ ਚਰਿਤ੍ਰ ਉਚਾਰੋ ॥**

(ਅ, ਸ) ਬੀੜ ਵਿਚ '**ਕ੍ਰਿਸਨ**' ਪਾਠ ਮਿਲਦਾ ਹੈ ਅਤੇ ਦੂਜਾ ਪਾਠ '**ਕਿਸਨ**' ਵੀ ਮਿਲਦਾ ਹੈ।

**ਕਬਿ ਬਾਚ ॥ ਦੋਹਰਾ ॥**

ਪੁਰਾਤਨ ਹੱਥ ਲਿਖਤ ਸਰੂਪਾਂ ਵਿੱਚ '**ਕਬਿ**' ਪਾਠ ਹੀ ਲਿਖਿਆ ਮਿਲਦਾ ਹੈ ਅਤੇ ਕੁਝ ਹੱਥ ਲਿਖਤ ਪੋਥੀਆਂ ਵਿਚ '**ਕਬਯੋ ਬਾਚ**' ਪਾਠ ਵੀ ਮਿਲਦਾ ਹੈ।

**ਤਿਨਿ ਬੇਦਿਯਨ ਕੇ ਕੁਲ ਬਿਖੈ ਪ੍ਰਗਟੈ ਨਾਨਕ ਰਾਇ ॥**

(ੲ) ਬੀੜ ਵਿੱਚ **ਬੇਦਿਯਨ** ਪਾਠ 'ਦ' ਦੀ ਸਿਆਰੀ ਅਤੇ ਯ ਨਾਲ ਲਿਖਿਆ ਮਿਲਦਾ ਹੈ, ਜੋ ਕਿ ਛੰਦ ਸ਼ਸਤਰ ਅਨੁਸਾਰ ਸ਼ੁੱਧ ਹੈ। (ੳ, ਅ, ੲ, ਸ, ਹ, ਕ, ਖ, ਗ) ਸਭ ਬੀੜਾਂ ਵਿਚ '**ਕੇ**' ਪਾਠ ਹੀ ਹੈ ਜੋ ਕਿ ਬਿਹਾਰ ਪ੍ਰਾਂਤ ਦੀ ਬੋਲੀ ਅਨੁਸਾਰ ਸ਼ੁੱਧ ਹੈ। '**ਬਿਖੈ**' ਅਤੇ '**ਪ੍ਰਗਟੈ**' ਪਾਠ ਵੀ ਪੁਰਾਤਨ ਲਿਖਤੀ ਸਰੂਪਾਂ ਵਿਚ ਮਿਲਦਾ ਹੈ, ਜੋ ਕਿ ਇਕ ਵਾਚਕ ਦਾ ਜਨਾਇਕ ਹੈ। ਕੁਝ ਹੱਥ ਲਿਖਤ ਸਰੂਪਾਂ ਵਿਚ ਬਿਖੇ ਅਤੇ ਪ੍ਰਗਟੇ ਵੀ ਮਿਲਦਾ ਹੈ।

**ਬਿਸਨੁ ਭਗਤਿ ਕੀ ਏ ਫਲ ਹੋਈ ॥**

ਛੰਦ ਸ਼ਾਸਤਰ ਅਨੁਸਾਰ ਚੌਪਈ ਦਾ ਵਿਸ਼ਰਾਮ 7 ਜਾਂ 8 ਮਾਤਰਾ 'ਤੇ ਲੱਗਦਾ ਹੈ। ਜਿਸ ਦੇ ਲਿਹਾਜ਼ ਨਾਲ '**ਕੀ**' 'ਤੇ ਵਿਸ਼ਰਾਮ ਬਣਦਾ ਹੈ ਅਤੇ ਦੂਜਾ ਪਾਠ **ਕੀਏ** ਵੀ ਕਰਦੇ ਹਨ।

**ਸਾਧ ਅਸਾਧ ਜਾਨੋ ਨਹੀ ਬਾਦ ਸੁਬਾਦ ਬਿਬਾਦਿ ॥**

ਕੁਝ ਸਰੂਪਾਂ ਵਿਚ ਇਸ ਦੋਹਰੇ ਤੋਂ ਪਹਿਲਾਂ '**ਦੋਹਰਾ**' ਪਦ ਨਹੀਂ ਹੈ,

(**ਅ,ਸ** ) ਅਤੇ ਕੁਝ ਹੋਰ ਸਰੂਪਾਂ ਵਿਚ '**ਦੋਹਰਾ**' ਪਦ ਲਿਖਿਆ ਵੀ ਪ੍ਰਾਪਤ ਹੁੰਦਾ ਹੈ। ਕਿਉਂਕਿ **ਇਸ ਤੋਂ ਪਹਿਲਾ** '**ਦੋਹਰਾ**' ਚਾਰਣੀ ਰੂਪ ਦਾ ਹੈ ਅਤੇ ਇਹ **ਦੋਹਰਾ ਹੰਸ** ਰੂਪ ਦਾ ਹੈ। ਇਸ ਲਈ ਇਥੇ **ਦੋਹਰਾ** ਪਦ ਦਰੁਸਤ ਹੈ।

**ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥**

ਉਚਾਰਨ ਸੇਧ :- **ਕੀਤੋ ਈ** ਸ਼ੁੱਧ ਹੈ। ਕੀ ਤੋਈ ਪਾਠ ਨਹੀਂ ਕਰਨਾ।

**ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ ॥**

'**ਪਇਆ**' ਪਦ 'ਤੇ ਜਮਕ ਲਾ ਕੇ '**ਮਿਹਰਾਮਤਿ**' ਪਾਠ ਇਕੱਠਾ ਕਰਨਾ ਅਤੇ ਹੋਈ 'ਤੇ ਵਿਸ਼ਰਾਮ ਲਾਉਣਾ ਹੈ।

---

ਸੋ ਖ਼ਾਲਸਾ ਜੀ ! ਦੇਸ਼, ਕਾਲ ਅਤੇ ਵਿਅਕਤੀ ਅਨੁਸਾਰ ਪਾਠਾਂ ਅਤੇ ਉਚਾਰਣਾਂ ਦੇ ਬਹੁਤ ਭੇਦ ਪਏ ਹਨ, ਜੋ ਸੁਭਾਵਿਕ ਹਨ। ਸ਼ੁੱਧ ਪਾਠਾਂ ਅਤੇ ਉਚਾਰਣਾਂ ਦਾ ਨਿਰਣਾ, ਕਲਗੀਧਰ ਜੀ ਆਪ ਜਾਣਦੇ ਹਨ। ਦਾਸ (ਗੁਰਵਿੰਦਰ ਸਿੰਘ ਨੰਗਲੀ) ਨੇ ਪੁਰਾਤਨ ਕਲਗੀਧਰ ਜੀ ਦੇ ਅਨਿੰਨ ਸੇਵਕਾਂ ਦੇ ਲਿਖੇ ਹੱਥਲਿਖਤ ਸਰੂਪ ਦੇਖ ਕੇ ਅਤੇ ਸੰਪ੍ਰਦਾਈ ਅਰਥ ਪ੍ਰਪਾਟੀ ਅਨੁਸਾਰ ਰੱਤੀ ਮਾਤਰ ਪਾਠਾਂ ਅਤੇ ਉਚਾਰਣ ਦੀ ਖੋਜ ਵਿਚਾਰ ਇਸ ਗੁਟਕੇ ਸਾਹਿਬ 'ਚ ਲਿਖੀ ਹੈ। ਆਖ਼ਿਰ ਦਾਸ ਸਦਾ ਹੀ ਭੁੱਲਣਹਾਰ ਹੈ ਅਤੇ ਖ਼ਾਲਸਾ ਸਦਾ ਹੀ ਬਖ਼ਸ਼ਿੰਦ ਹੈ।

